੨੭ ਵਾਂ ਸਾਲ

# ਵਰਿਆਮ

ਜਨਵਰੀ, ੨੦੦੨



ਤਿਥੈ ਖੰਡ ਮੰਡਲ ਵਰਭੰਡ ॥
ਜੇ ਕੋ ਕਥੈ ਤ ਅੰਤ ਨ ਅੰਤ ॥
ਤਿਥੈ ਲੋਅ ਲੋਅ ਆਕਾਰ ॥
ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥

# ਵਰਿਆਮ

ਜਨਵਰੀ ੨੦੦੨

ਜਿਲਦ-੨੭

ਅੰਕ-੩

**ਸੰਪਾਦਕ**
**ਜਗਦੀਸ਼ ਸਿੰਘ 'ਵਰਿਆਮ'**



ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-ਦਫਤਰ: ੨੨੨੫੪੩
ਘਰ: ੪੫੬੨੮੯

Office Address:
Monthly WARIAM
(Punjabi)
Ladowali Road.
Opp. Central Town,
Jalandhar-144001
Ph.: 222543 (O)
456289 (R)



**ਵਰਿਆਮ ਦੇ ਦਰ**

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੫੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੨੫ ਪੌਂਡ ਜਾਂ ੩੫ ਡਾਲਰ |

ਚੈਕ ਡਰਾਫਟ Monthly Wariam ਦੇ ਨਾਂਅ ਤੇ ਹੀ ਭੇਜੇ ਜਾਣ।


**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ




*ਮੁਖ ਪੰਨਾ ਡੀਜ਼ਾਈਨ*
***ਸੁਖਵੰਤ ਸਿੰਘ ਆਰਟਿਸਟ***


**ਯੁੱਧ**

ਯੁੱਧ ਸੁਣਦਿਆਂ ਬੜਾ ਤਰਥੱਲ ਪੈਂਦਾ
ਜਦੋਂ ਛਿੜਣ ਜਵਾਨਾਂ ਦੇ ਘੋਲ ਬੇਲੀ

ਫਿਕਰ ਜਾਨ ਤੇ ਮਾਲ ਦਾ ਜਾਨ ਖਾਂਦਾ
ਕੰਮ ਕਾਰ ਛੁੱਟਣ ਮਿੱਠੇ ਬੋਲ ਬੇਲੀ

ਰਾਗ ਰੰਗ ਦੇ ਥਾਂ ਆ ਪੈਣ ਸੈਂਹਸੇ
ਛੇੜੇ ਕੰਬਣੀ ਫੌਜ ਦਾ ਢੋਲ ਬੇਲੀ

ਮਰਣ ਮਾਰਨੇ ਦੀਆਂ ਗਲਾਂ ਹੋਣ ਸਭ ਥਾਂ
ਪੜਦਾ ਅਕਲ ਤੇ ਪਏ ਅਨਭੋਲ ਬੇਲੀ

*—ਕਿਰਪਾ ਸਾਗਰ*

***ਸੰਪਾਦਕੀ*.............**

# ਪੰਛੀਆ ਨਵੀਂ ਉਡਾਰੀ ਮਾਰ

ਬਹੁਤ ਸਾਲਾਂ ਤੋਂ ਅਫ਼ਗਾਨਿਸਤਾਨ ਦੇਸ਼ ਖ਼ੂਨ ਖਰਾਬੇ ਦਾ ਕੇਂਦਰ ਬਣਿਆ ਰਿਹਾ ਹੈ। ਕਦੇ ਇਕ ਹਕੂਮਤ ਕਦੇ ਦੂਸਰੀ ਆਈ। ਕਦੇ ਰੂਸ ਆ ਗਿਆਂ ਤੇ ਕਦੇ ਅਮਰੀਕਾ। ਵੱਡੀਆ ਤਾਕਤਾਂ ਵਾਸਤੇ, ਇਹ ਯੁੱਧ-ਅਭਿਆਸ ਦਾ ਅਖਾੜਾ ਬਣਿਆ ਰਿਹਾ ਹੈ। ਕਦੇ ਅਫ਼ਗਾਨਿਸਤਾਨ ਦੇ ਧਾੜਵੀ ਭਾਰਤ ਤੇ ਰਾਜ ਕਰਦੇ ਰਹੇ ਹਨ। ਅੱਜ ਇਹ ਖੰਡਰ ਬਣ ਚੁੱਕਾ ਹੈ। ਹਾਲਾਤ ਦੀ ਸਿਤਮ ਜ਼ਰੀਫ਼ੀ ਹੈ ਕਿ ਜਿਸ ਅਮਰੀਕਾ ਨੇ ਅਫ਼ਗਾਨਿਸਤਾਨ ਦੇ ਪਿਛਲੇ ਹਾਕਮ 'ਤਾਲਬਾਨ' ਪੈਦਾ ਕੀਤੇ, ਬਲਵਾਨ ਕੀਤੇ ਉਸੇ ਅਮਰੀਕਾ ਨੇ ਤਾਲਬਾਨ ਖ਼ਤਮ ਕੀਤੇ ਹਨ। ਜਿਸ ਉਤਰੀ ਗਠਜੋੜ ਨਾਲ ਅਮਰੀਕਾ ਅੱਖ ਨਹੀਂ ਸੀ ਮਿਲਾਉਂਦਾ ਉਸ ਨਾਲ ਹੱਥ ਮਿਲਾਉਣੇ ਪੈ ਗਏ।

ਸਾਊਦੀ ਅਰਬ ਦੇਸ਼ ਦੇ ਹਾਕਮ ਸਦਾ ਹੀ ਅਮਰੀਕਾ ਦੇ ਯਾਰ ਬਨਣ ਲਈ ਮਜਬੂਰ ਰਹੇ ਹਨ। ਓਸ ਮੁਲਕ ਚੋਂ ਇਕ ਬੰਦਾ ਉਠਿਆ ਤੇ ਇਸਲਾਮ ਦਾ ਪਰਚੱਮ ਫੜ ਕੇ 'ਕਾਫ਼ਰਾਂ' ਨੂੰ ਖ਼ਤਮ ਕਰਨ ਵਾਸਤੇ ਅਫ਼ਗਾਨਿਸਤਾਨ ਪੁੱਜ ਗਿਆ। ਅਪਾਰ ਧਨ ਦੌਲਤ ਅਤੇ ਮਜ਼ਹਬੀ ਜਨੂੰਨ ਦੇ ਬਲ ਬੋਤੇ ਬਿਨ ਲਾਦੇਨ ਨੇ ਤਾਲਬਾਨ ਮੁੰਡਿਆਂ ਵਿਚ ਆਪਣੀ ਥਾਂ ਬਣਾਈ। ਪਹਿਲਾਂ ਰੂਸੀ ਫ਼ੌਜਾਂ ਭਜਾਈਆਂ ਅਤੇ ਫਿਰ ਆਪਣੇ ਜਨਮ ਦਾਤੇ ਅਮਰੀਕਾ ਦੇ ਗਲ ਪਏ। ਨੈਰੋਬੀ ਅਤੇ ਦਾਰਾ ਸਲਾਮ ਵਿਚ ਅਮਰੀਕੀ ਦੂਤ-ਘਰਾਂ ਨੂੰ ਬੰਬਾਂ ਨਾਲ ਉਡਾ ਕੇ ਅਮਰੀਕਾ ਦੀ ਮੁੱਛ ਦਾ ਵਾਲ ਪੁੱਟਣ ਬਾਦ ਅਮਰੀਕਾ ਦੇ ਦਿਲ ਨੂੰ ਹੀ ਜਾ ਹੱਥ ਪਾਇਆ। ਨਿਊਯਾਰਕ ਸ਼ਹਿਰ ਦੀ ਸ਼ੋਭਾ, ਅਮਰੀਕਾ ਦੀ ਦੁਨੀਆਂ ਵਿਚ ਵਪਾਰਕ ਸਰਦਾਰੀ ਦੇ ਪ੍ਰਤੀਕ ਅਤੇ ਰੋਜ਼ਾਨਾ ਹਜ਼ਾਰਾਂ ਯਾਤਰੂਆਂ ਵਾਸਤੇ ਅਜੂਬਾ, ਸੰਸਾਰ ਵਪਾਰ ਕੇਂਦਰ ਦੇ ਗਗਨ ਚੁੰਬੀ ਟਾਵਰਾਂ ਨੂੰ ਨਸ਼ਟ ਕੀਤਾ। ਇਸ ਵਾਰ ਵੱਡਾ ਕਾਰਨਾਮਾਂ ਕਰਕੇ ਆਪਣੇ ਪੈਰੋਕਾਰਾਂ ਵਿਚ ਹੀ ਨਹੀਂ ਦੁਨੀਆਂ ਦੇ ਹੋਰ ਬਹੁਤ ਸਾਰੇ ਲੋਕਾਂ ਵਿਚ ਥਾਂ ਬਣਾਈ। ਇਹਨਾਂ ਲੋਕਾਂ ਅਨੁਸਾਰ ਲਾਦੇਨ ਨੇ ਅਮਰੀਕਾ ਦੀ ਆਕੜ ਭੰਨ ਦਿੱਤੀ। ਆਤੰਕਵਾਦ, ਦਹਿਸ਼ਤਗਰਦੀ ਦਾ ਇਹ ਮਾਰੂ ਰੋਗ ਹੁੰਦਾ ਹੈ ਕਿ ਉਹ ਅਜਿਹੇ 'ਐਕਸ਼ਨ' ਕਰਕੇ ਬਹੁਤ ਫ਼ਖ਼ਰ ਮਹਿਸੂਸ ਕਰਦਾ ਹੈ। ਉਹ ਮਰਣ ਮਾਰਨ ਦੀ ਰੁੱਚੀ ਨੂੰ ਵਡਿਆਉਂਦਾ ਹੈ। ਜਿਨ੍ਹਾਂ ਵੱਡਾ ਆਤੰਕੀ ਕਾਰਨਾਮਾ ਉਹਨਾਂ ਵੱਡਾ ਉਸਦਾ ਹੰਕਾਰ। ਜਿਸ ਧਰਮ ਦੀ ਸੇਵਾ ਵਾਸਤੇ ਆਤੰਕੀ ਪੁਰਖ ਵਿਨਾਸ਼ ਦੇ ਰਾਹ ਪੈਂਦਾ ਹੈ ਉਹ ਧਰਮ ਹੀ ਇਸ ਦਾ ਸ਼ਿਕਾਰ ਹੋ ਜਾਂਦਾ ਹੈ। ਸੰਸਾਰ ਦਾ ਇਤਿਹਾਸ ਗਵਾਹ ਹੈ ਅਤੇ ਪੰਜਾਬ ਨੇ ਤਾਂ ਇਹ ਵਰਤਾਰਾ ਤਾਜ਼ਾ ਤਾਜ਼ਾ ਇਕ ਵਾਰ ਫੇਰ ਭੁਗਤਿਆ ਹੈ ਕਿ ਅਤਿਵਾਦ ਦਾ ਰਾਹ ਤਬਾਹੀ ਵਲ ਹੀ ਜਾਂਦਾ ਹੈ। ਲਾਦੇਨ ਦੇ ਆਤੰਕਵਾਦੀ ਚੇਲਿਆਂ ਨੇ ਅਮਰੀਕਾ ਨੂੰ ਖੁਲ ਖੇਡਣ ਦਾ ਮੌਕਾ ਪ੍ਰਦਾਨ ਕਰ ਦਿਤਾ।

ਹੁਣ ਨਾ ਤਾਂ ਲਾਦੇਨ ਦਾ ਕੋਈ ਪਤਾ ਹੈ ਅਤੇ ਨਾ ਹੀ ਇਸਲਾਮ ਦੀ ਸਰਦਾਰੀ ਕਾਇਮ ਹੋ ਸਕੀ ਹੈ। ਹਜ਼ਾਰਾ ਬੰਦੇ ਮਰ ਚੁੱਕੇ ਹਨ। ਚੱਪਾ ਚੱਪਾ ਅਫ਼ਗਾਨਿਸਤਾਨ ਦਾ ਬੰਬਾਂਰੀ ਕਾਰਨ ਢੇਰ ਹੋਇਆ ਹੈ। ਤਾਲਬਾਨ ਹਕੂਮਤ ਦੀਆਂ ਸਫ਼ਾ ਵਲੇਟੀਆਂ ਗਈਆਂ ਹਨ। ਬੰਦਾ ਕਿਸੇ ਦੇਸ਼ ਦਾ ਹਮਲਾ ਕਿਸੇ ਦੇਸ਼ ਤੇ ਕੀਤਾ ਅਤੇ ਅਪਣਾ ਮੁਲਕ ਤਬਾਹ ਕਰਵਾ ਲਿਆ ਅਫ਼ਗਾਨਿਸਤਾਨ ਨੇ। ਅਮਰੀਕਾ ਨੂੰ ਬਿਨ ਲਾਦੇਨ ਲਭੇ ਜਾ ਨਾ, ਉਹ ਜੇ ਮਰ ਗਿਆ ਹੈ ਤਾਂ ਮਰ ਹੀ ਗਿਆ ਹੈ ਪਰ ਜੇ ਜਿਊਂਦਾ ਹੈ ਤਾਂ ਵੀ ਮਰ ਹੀ ਗਿਆ ਹੈ। ਪਰ ਇਸ ਨਾਲ ਅਫ਼ਗਾਨਿਸਤਾਨ ਵਾਸਤੇ ਇਕ ਸਮਾਂ ਪੈਦਾ ਹੋਇਆ ਹੈ ਨਵੀਂ ਪਰਵਾਜ਼ ਭਰਨ ਲਈ। ਘੱਟੋ ਘੱਟ ਇਹ ਪ੍ਰਾਪਤੀ ਤਾਂ ਹੈ ਸਾਰੇ ਵਰਤਾਰੇ ਦੀ। ਅਫ਼ਗਾਨਿਸਤਾਨ ਦੀ ਇਸ ਨਵੀ ਪਰਵਾਜ਼ ਸਮੇਂ ਸਾਨੂੰ ਮਸ਼ਹੂਰ ਪੰਜਾਬੀ ਕਵੀ, ਲਾਲਾ ਧਨੀ ਰਾਮ ਚਾਤ੍ਰਿਕ ਦਾ ਇਕ ਕਾਵਿ ਟੁੱਕੜਾ ਯਾਦ ਆ ਰਿਹਾ ਹੈ—

ਜੰਗ ਜਲਦ ਹਟਕੋਰੇ ਖਾਂਦਾ
ਅਮਨ ਨਵਾਂ ਸੰਸਾਰ ਵਸਾਂਦਾ
ਆਪਣੀ ਮੌਤੇ ਮਰਦਾ ਜਾਂਦਾ
ਤਾਕਤ ਦਾ ਹੰਕਾਰ
ਪੰਛੀਆਂ ਨਵੀਂ ਉਡਾਰੀ ਮਾਰ

*—ਜਗਦੀਸ਼ ਸਿੰਘ*

# ਜੰਗ ਦੇ ਬਦਲ

ਪਿਛਲੇ ਕੁਝ ਸਾਲਾਂ ਵਿਚ ਭਾਰਤ ਅਤੇ ਪਾਕਿਸਤਾਨ ਦੇ ਸੰਬੰਧਾਂ ਵਿਚ ਦੋਸਤੀ ਦੁਸ਼ਮਣੀ ਦੇ ਦੌਰ ਸਿਲਸਲੇਵਾਰ ਆਏ ਹਨ। ਇਕ ਵਾਰ ਪ੍ਰਧਾਨ ਮੰਤਰੀ ਦੀ ਲਾਹੌਰ ਬੱਸ ਯਾਤਰਾ ਤੇ ਦੋਸਤੀ ਦੀਆਂ ਭਾਵਨਾਤਮਕ ਗਲਾਂ, ਗਲਵਕੜੀਆਂ ਦਾ ਨਿੱਘ ਅਤੇ ਛੇਤੀ ਬਾਦ ਹੀ ਕਾਰਗਿਲ ਦੀ ਲੜਾਈ ਅਤੇ ਕੜੀਆਂ ਵਰਗੇ ਜਵਾਨਾਂ ਦੀਆਂ ਲਾਸ਼ਾਂ ਦੇ ਕੁਦ੍ਰਿਸ਼ ਸ਼ਹੀਦ ਜਵਾਨਾਂ ਦੇ ਪਰਿਵਾਰਾਂ ਦਾ ਵਿਰਲਾਪ ਅਤੇ ਸਰਕਾਰ ਵਲੋਂ ਯੁੱਧ ਜਿੱਤਣ ਦੇ ਦਾਅਵੇ ਅਤੇ ਫੇਰ ਇਕ ਵਾਰ ਮੁੜ ਆਗਰਾ ਸਿਖਰ ਸੰਮੇਲਣ ਤੇ ਸਾਰੀ ਦੁਨੀਆਂ ਦੇ ਮੀਡੀਆਂ ਦਾ ਧਿਆਨ, ਦੋਸਤੀ ਦਾ ਸੰਗੀਤ, ਭਰਾ ਭਰਾ ਦਾ ਮਿਲਣ ਅਤੇ ਸੰਬੰਧ ਸੁਖਾਵੇਂ ਹੋਣ ਦੀ ਸ਼ੁਰੂਆਤ ਦੀਆਂ ਗਲਾਂ ਤੇ ਸਾਲ ਵੀ ਨਹੀਂ ਲੰਘਿਆ ਕਿ ਮੁੜ ਜੰਗ ਦੀਆਂ ਗਲਾਂ।

ਸ੍ਰੀ ਨਗਰ ਵਿਚ ਕਸ਼ਮੀਰ ਸਕੱਤ੍ਰੇਤ ਤੇ ਮਾਰੂ ਹਮਲਾ ਅਤੇ ਦਿਲੀ ਦੇ ਕੇਂਦਰ ਭਾਰਤ ਦੀ ਆਣ ਸ਼ਾਨ ਇਥੋਂ ਦੀ ਪਾਰਲੀਮੈਂਟ ਤੇ ਹਮਲਾ ਭਾਰਤੀ ਦੇ ਸੁਰੱਖਿਆ ਪ੍ਰਬੰਧਾਂ ਦੀ ਸਾਰਥਕਤਾ ਤੇ ਭਾਰੀ ਪ੍ਰਸ਼ਨ ਚਿੰਨ, ਲਾਉਂਦਾ ਹੈ। ਇਸ ਵੇਲੇ ਭਾਰਤ-ਪਾਕਿ ਯੁੱਧ ਦੇ ਬਦਲ ਸਿਰ ਤੇ ਮੰਡਰਾ ਰਹੇ ਹਨ। ਮਾਹੌਲ ਵਿਚ ਬਹੁਤ ਗਰਮਾ ਗਰਮੀ ਹੈ ਪਰ ਹਕੀਕਤ ਇਹ ਹੈ ਕਿ ਹੋਵੇਗਾ ਉਹ ਹੀ ਜੋ ਅਮਰੀਕਾ ਚਾਹੇਗਾ। ਅਰਬ ਇਸਰਾਈਲੀ ਝਗੜੇ ਵਿਚ ਤੇ ਹਿੰਦ ਪਾਕਿਸਤਾਨ ਤਨਾਜ਼ੇ ਵਿਚ ਵੀ ਆਖਰ ਪ੍ਰਗਟ ਜਾਂ ਲੁਕਵੇਂ ਰੂਪ ਵਿਚ ਅਮਰੀਕਾ ਦੀ ਮਰਜ਼ੀ ਹੀ ਚਲਦੀ ਹੈ ਭਾਵੇਂ ਇਹ ਗਲ ਖੁਲ ਕੇ ਕੋਈ ਮੰਨੇ ਜਾਂ ਨਾ। ਅਸੀਂ ਚਾਹੁੰਦੇ ਹਾਂ ਕਿ ਕਿਸੇ ਤਰ੍ਹਾਂ ਵੀ ਜੰਗ ਟਾਲੀ ਜਾਵੇ ਤਾਂ ਚੰਗੀ ਗਲ ਹੈ। ਜੰਗ ਛਿੜਦੀ ਹੈ ਤਾਂ ਪਾਕਿਸਤਾਨ ਸਰਕਾਰ ਨੂੰ ਅਫ਼ਗਾਨਿਸਤਾਨ ਵਿਚ ਆਪਣੀ ਹਾਰ ਦੀ ਨਮੋਸ਼ੀ ਤੋਂ ਕੁਝ ਸੁਰਖਰੂ ਹੋਣ ਦਾ ਅਵਸਰ ਜ਼ਰੂਰ ਮਿਲੇਗਾ। ਪਾਕਿਸਤਾਨ ਸਰਕਾਰ ਵਿਸ਼ਵ ਭਾਈਚਾਰੇ ਵਿਚ ਮੂੰਹ ਰਖਾਈ ਲਈ ਕੁਝ ਕੁਝ ਕਾਰਵਾਈਆਂ ਕਰ ਰਹੀ ਹੈ। ਜੰਗ ਤਾਂ ਆਖਰੀ ਹਥਿਆਰ ਹੋਣਾ ਚਾਹੀਦਾ ਹੈ ਜਜ਼ਬਾਤ ਵਿਚ ਆ ਕੇ ਜੰਗ ਦੀਆਂ ਗਲਾਂ ਤਾਂ ਹੋ ਸਕਦੀਆਂ ਹਨ ਪਰ ਆਤੰਕਵਾਦੀ ਕਾਰਵਾਈਆਂ ਦਾ ਜੁਆਬ ਤਾਂ ਦੇਸ਼ ਦੇ ਅੰਦਰਲੇ ਪ੍ਰਬੰਧ ਵਿਚ ਹੀ ਹੈ। ਜੰਗ ਦੇ ਪਰਨਾਮ ਬਹੁਤ ਭਿਆਨਕ ਹੁੰਦੇ ਹਨ। ਭਾਰਤ ਅਤੇ ਪਾਕਿਸਤਾਨ ਦੋਵੇਂ ਹੀ ਮੁਲਕ ਜੰਗ ਤੋਂ ਬਾਦ ਦੀਆਂ ਸਮਸਿਆਵਾਂ ਨਾਲ ਸਿੱਝਣ ਦੇ ਸਮੱਰਥ ਨਹੀਂ। ਅਮਰੀਕਾ ਨੇ ਤਾਂ ਅਫ਼ਗਾਨਿਸਤਾਨ ਵਿਚ ਬੰਬ ਵੀ ਚਲਾ ਲਏ ਤੇ ਡਾਲਰ ਵੀ ਦਿਤੇ ਪਰ ਇਥੇ ਇਹ ਗਲ ਨਹੀਂ ਹੋ ਸਕਣੀ।

*—ਜਗਦੀਸ਼ ਸਿੰਘ*

---

## ਗ਼ਜ਼ਲ / *ਡਾ. ਅਜੀਤ ਸਿੰਘ*

ਕਿਥੋਂ ਪਾਵਣ ਮਹਿਲ ਮੁਨਾਰੇ,
ਲੱਕ ਜਿਹੜੇ ਭੁੱਖਾਂ ਦੇ ਮਾਰ।

ਭੁੱਖ ਦਾ ਦੁੱਖ ਸਹਿਣ ਨ ਹੋਵੇ,
ਕਰਨੇ ਪੈਂਦੇ ਉਲਟੇ ਕਾਰੇ।

ਪਸ਼ੂ-ਜੂਨ ਨੂੰ ਭੋਗਣ ਵਾਲੇ,
ਕੀ ਜਾਨਣ ਹੋਟਲ ਪੰਜ-ਤਾਰੇ।

ਜੋ ਗਰੀਬੀ ਰੇਖਾ ਮਾਪਣ,
ਉਹ ਤਾਂ ਮੌਜਾਂ ਕਰਦੇ ਸਾਰੇ।

ਪੈਸੇ ਖ਼ਾਤਰ ਹੁਸਨ-ਇਸ਼ਕ ਅੱਜ,
ਸੁੰਗੜੀ ਬੈਠਾ ਵਿੱਚ ਚੁਬਾਰੇ।

ਲੋਕਾਂ ਲਈ ਮਰਦੇ ਸਨ ਜੋ,
ਕਿੱਥੇ ਗਏ ਬੀਰ ਕਰਾਰੇ ?

ਝੰਡੇ ਝੁਕਗੇ, ਨਾਅਰੇ ਮੁੱਕਗੇ,
ਕੌਣ ਕਿਸੇ ਨੂੰ ਪਾਰ ਉਤਾਰੇ ?

ਸੂਰਜ ਚੜ੍ਹਨ ਦੀ ਆਸ ਬੜੀ ਸੀ,
ਹੁਣ ਤਾਂ ਇਸਦੇ ਦਿਨ ਵੀ ਤਾਰੇ

ਰਾਤਾਂ ਲੰਘਣ ਤਾਰੇ ਗਿਣਦਿਆਂ,
ਦਿਨ ਵੀ ਲੰਘਦੇ ਭਾਰੇ ਭਾਰੇ।

ਛੱਡ 'ਅਜੀਤ' ਬਿਗਾਨੀ ਆਸ਼ਾ,
ਕੀ ਕਰਨਗੇ ਲੱਪੇ-ਲਾਰੇ।

*੧੫੧੦ ਆਊਟਰਮ ਲਾਈਨ*
*ਗੁਰੂ ਤੇਗ ਬਹਾਦਰ ਨਗਰ ਦਿੱਲੀ-੯*

# ਸਾਡੇ ਪੁਰਾਣੇ ਰਬਾਬੀ—ਭਾਈ ਸਾਈਂ ਦਿੱਤਾ

—ਬਲਬੀਰ ਸਿੰਘ ਕੰਵਲ

ਸ੍ਰੀ ਅੰਮ੍ਰਿਤਸਰ ਵਿਖੇ ਉਨ੍ਹੀਵੀਂ ਸਦੀ ਵਿਚ ਭਾਈ ਮੇਹਰਾ ਅਤੇ ਖੈਰਾ ਨਾਂ ਦੇ ਦੋ ਬੜੇ ਵੱਡੇ ਰਬਾਬੀ ਹੋ ਗੁਜ਼ਰੇ ਹਨ। ਭਾਈ ਖੈਰੇ ਨੂੰ ਕਈ ਵੇਰ ਗਿੱਡੂ ਕਰਕੇ ਵੀ ਸੱਦਿਆ ਜਾਂਦਾ ਸੀ। ਪਖਾਵਜ ਤੇ ਉਨ੍ਹਾਂ ਦੇ ਜਥੇ ਦਾ ਸਾਥ ਭਾਈ ਮੁਹੰਮਦ ਬਖਸ਼ ਉਰਫ ਬਾਬਾ ਮੁੰਦਾ ਕਰਦਾ ਹੁੰਦਾ ਸੀ, ਜਿਸਨੂੰ ਕਿ ਹਿੰਦੁਸਤਾਨ ਭਰ ਦੇ ਧਰੁਪੱਦੀਏ ਭਾਈ ਬਾਗ ਵਾਂਗ "ਪਖਾਵਜ ਦਾ ਅਵਤਾਰ" ਕਰਕੇ ਮੰਨਦੇ ਹੁੰਦੇ ਸਨ। ਭਾਈ ਖੈਰ ਦੇ ਦੋ ਪੁੱਤਰ ਸਨ—ਭਾਈ ਲੱਬੂ ਅਤੇ ਭਾਈ ਸਾਈਂ ਦਿੱਤਾ। ਆਪਣੇ ਸਮੇਂ ਆਪਣੇ ਪੁਰਖਾਂ ਵਾਂਗ ਭਾਈ ਸਾਈਂ ਦਿੱਤੇ ਨੇ ਵੀ ਬੜਾ ਨਾਂ ਕਮਾਇਆ। ੧੯੦੭ ਵਿਚ ਉਸਦੀ ਆਵਾਜ਼ ਵਿਚ ਪਹਿਲਾਂ ਚਾਰ ਤਵੇ ਤਿਆਰ ਕੀਤੇ ਗਏ ਸਨ। ਇਕ ਭੈਰਵੀ ਟੱਪੇ ਦਾ ਸੀ—"ਆ ਜਾ ਵੇ ਗਲੇ ਲਗ ਆ ਕਰ ਪਿਆਰ", ਇਕ ਖਮਾਜ ਦਾ "ਕੈਸੇ ਬਹਾਰ ਗੁਲਿ ਬੇਸੁਰ ਹਰਸੋਂ ਚਮਨ ਮੇਂ" (ਤਵਾ ਨੰਬਰ 4163e-4-12262), ਇਕ ਤਿਲੰਗ ਤਿਲਵਾੜੇ ਦਾ ਅਤੇ ਇਕ ਸ਼ਬਦ ਕੀਰਤਨ ਦਾ ਸੀ— "ਰੇ ਨਰ ਇਹ ਸਾਚੀ ਜੀਅ ਧਾਰਿ॥ ਸਗਲ ਜਗਤੁ ਹੈ ਜੈਸੇ ਸੁਪਨਾ, ਬਿਨਸਤ ਲਗਤ ਨ ਬਾਰ॥ (ਜੋਗ ਤਿਲਵਾੜਾ)"

ਓਸੇ ਹੀ ਸਾਲ, ਆਪ ਦੇ ਜਿਹੜੇ ਕੁਝ ਹੋਰ ਤਵੇ ਤਿਆਰ ਕੀਤੇ ਗਏ ਸਨ, ਉਹ ਇਸ ਪ੍ਰਕਾਰ ਸਨ (੧) "ਤੂ ਘਰ ਆ ਸੱਜਣਾ ਦੇਖਾਂ ਦਰਸ਼ਨ ਤੇਰਾ—(ਪਹਾੜੀ ਕਹਿਰਵਾ)" "ਘੋਲਿ ਘੁਮਾਈ ਲਾਲਨਾ, ਗੁਰਿ ਮਨੁ ਦੀਨਾ॥ ਸੁਣਿ ਸਬਦੁ ਤੁਮਾਰਾ, ਮੇਰਾ ਮਨੁ ਭੀਨਾ॥" (੨) P87 "ਮਾਗਉ ਦਾਨੁ ਠਾਕੁਰ ਨਾਮ॥(ਭੈਰਵੀ) ਅੱਗੋਂ ਫਿਰ ਭੈਰਵੀ "ਸਤਿਗੁਰ ਆਇਓ ਸਰਣਿ ਤੁਹਾਰੀ॥ ਮਿਲੈ ਸੂਖੁ ਨਾਮੁ ਹਰਿ ਸੋਭਾ, ਚਿੰਤਾ ਲਾਹਿ ਹਮਾਰੀ।" (੩) P876 "ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ, ਹਉ ਤਿਸੁ ਪਹਿ ਆਪੁ ਵੇਚਾਈ॥" ਇਹ ਕੋਸੀਆ ਸੀ। ਜਦਕਿ ਇਸ ਤਵੇ ਦੇ ਦੂਜੇ ਪਾਸੇ ਮਾਂਡ ਸੀ, "ਕੁਚਲ ਕਠੋਰ....।"

ਇਨ੍ਹਾਂ ਤੋਂ ਛੁੱਟ, ਉਨ੍ਹਾਂ ਦੀ ਆਵਾਜ਼ ਵਿਚ ਹੀ ਉਰਦੂ ਜ਼ੁਬਾਨ ਵਿਚ ਵੀ ਇਹ ਚੀਜ਼ ਗਾਈ ਗਈ ਸੀ, "ਤੂ ਭਰ ਭਰ ਜਾਮ ਪਿਲਾ ਗੁਲਿ ਲਾਲਾ, ਰੰਗ ਵਾਲਾ ਜੋਬਨ ਵਾਲਾ, ਸਭ ਸੇ ਆਲ੍ਹਾ।" (ਬਤਰਜ਼ ਹਾਰਮੋਨੀਅਮ)।

ਵੀਹਵੀਂ ਸਦੀ ਦੇ ਸ਼ੁਰੂਆਤੀ ਸਾਲਾਂ ਦਾ ਸਮਾਂ ਹੀ ਕੁਝ ਅਜਿਹਾ ਸੀ, ਜਦੋਂ ਕਿ ਗ੍ਰਾਮੋਫੋਨ ਕੰਪਨੀਆਂ ਵਾਲੇ ਨਾਮਵਰ ਅਤੇ ਚੰਗੀ ਆਵਾਜ਼ ਵਾਲੇ ਕੀਰਤਨਕਾਰਾਂ ਜਾਂ ਗਵੱਈਆਂ ਦੇ ਮਗਰ ਮਗਰ ਘੁੰਮਦੇ ਸਨ। ਆਪ ਦੇ ਭਾਈ ਲੱਬੂ ਨੇ ਹਲਕੇ ਫੁਲਕੇ ਅੰਦਾਜ਼ 'ਚ ਜਦ ਹੀ 'ਲੱਛੀ' ਦਾ ਇਹ ਰੀਕਾਰਡ ਭਰਵਾਇਆ, "ਆਹੋ ਨੀ, ਲੱਛੀ ਦੀਆਂ ਗੋਲ ਪਿੰਨੀਆਂ," ਜਿਸਦੇ ਦੂਜੇ ਪਾਸੇ ਸੀ, "ਨਿੰਬੂ ਰੁਪਏ ਦੇ ਚਾਰ ਮੁੰਡਿਆਂ (ਪਹਾੜੀ)", ਤਾਂ ਆਪ ਵੀ ਪਿੱਛੇ ਨਹੀਂ ਰਹੇ ਅਤੇ ਆਪ ਨੇ ਓਸੇ ਸਾਲ (੧੯੦੭ ਵਿਚ) ਹੀ ਇਹ ਤਵਾ ਤਿਆਰ ਕਰਵਾ ਦਿੱਤਾ—"ਸੁਣ ਲੜਕੇ ਜ਼ਰਗਰ ਦੇ, ਪੌਹਚੀ ਕਿਉਂ ਨਹੀਂ ਦਿੰਦਾ ਘੜਕੇ ? (ਭੈਰੋਂ)" ਜਿਸਦਾ ਦੂਜਾ ਪਾਸਾ ਸੀ, "ਨਾ ਛੇੜ ਅੜਿਆ ਪੀੜ ਕਰੇਂਦੇ ਨਾਜ਼ਕ ਬੁੰਦੇ (ਪੀਲੂ)।"

ਸ੍ਰੀ ਅੰਮ੍ਰਿਤਸਰ ਦੀ ਪਾਵਨ ਧਰਤੀ ਤੇ, ਉਨ੍ਹੀਂ ਦਿਨੀ ਉਂਝ ਤਾਂ ਵੱਡੇ ਤੋਂ ਵੱਡੇ ਅਨੇਕ ਰਬਾਬੀ/ਰਾਗੀ ਰਹਿੰਦੇ ਸਨ, ਪਰ ਹਕੀਕਤ ਵਿਚ ਭਾਈ ਮੋਤੀ ਪਿਛੋਂ, ਸ਼ਬਦ ਕੀਰਤਨ ਵਿਚ ਜਿਹੜਾ ਇਕ ਬਹੁਤ ਵੱਡਾ ਨਾਂ ਸੀ— ਉਹ ਸੀ, ਭਾਈ ਸਾਈਂ ਦਿੱਤਾ ਜੀ ਦਾ, ਜਿਹੜੇ ਅੰਮ੍ਰਿਤਸਰ ਵਿਖੇ ਚੌਕ ਪਾਸੀਆਂ ਦੇ ਕੂਚਾ ਰਬਾਬੀਆਂ ਵਿਚ ਰਹਿੰਦੇ ਹੁੰਦੇ ਸਨ। ਉਹ ਆਪਣੀ ਡੰਡੌਤ (ਮੰਗਲਾਚਰਨ) ਕਰਕੇ ਵਧੇਰੇ ਪ੍ਰਸਿੱਧ ਸਨ। ਸੈਂਟਰਲ ਖਾਲਸਾ ਯਤੀਮਖਾਨਾ ਵਿਚ ੧੯੧੪ ਤੋਂ ਲੈ ਕੇ ੧੯੩੨ ਤੱਕ ਸੰਗੀਤ ਦੇ ਉਸਤਾਦ ਵਜੋਂ ਉਨ੍ਹਾਂ ਨੇ ਸੇਵਾ ਨਿਭਾਈ ਅਤੇ ਸਿੱਖ ਜਗਤ ਲਈ ਬਹੁਤ ਵੱਡੇ ਵੱਡੇ ਰਾਗੀ ਪੈਦਾ ਕੀਤੇ। ਭਾਈ ਸੰਤਾ ਸਿੰਘ, ਭਾਈ ਸੁਰਜਨ ਸਿੰਘ, ਪ੍ਰੋ. ਦਰਸ਼ਨ ਸਿੰਘ ਕੋਮਲ ਅਤੇ ਬਹਾਦਰ ਸਿੰਘ ਤਬਲਾ ਨਵਾਜ਼ ਵਰਗੇ ਵੱਡੇ ਵੱਡੇ ਰਾਗੀ/ਵਜੰਤਰੀ ਇਹ ਆਪ ਦੇ ਹੀ ਸ਼ਾਗਿਰਦ ਸਨ।

ਕੀਰਤਨ ਦੀ ਸੇਵਾ ਲਈ ਉਨ੍ਹਾਂ ਨੇ ਇਕ ਸੰਗੀਤ ਵਿਦਿਆਲਾ ਵੀ ਖੋਲ੍ਹਿਆ ਹੋਇਆ ਸੀ। ਜਿਹੜਾ ਉਦੋਂ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿਚ ਗਊਘਾਟ ਦੇ ਪਿਛਲੇ ਪਾਸੇ ਇਕ ਬੁੰਗੇ ਵਿਚ ਸੀ ਅਤੇ ਇਹ ਬੁੰਗਾ ਘੰਟਾ ਘਰ ਅਤੇ ਅਖਾੜਾ ਬ੍ਰਹਮ ਬੁੰਗਾ ਦੇ ਵਿਚਕਾਰ ਸੀ। ਜੱਦੀ ਪੁਸ਼ਤੀ ਉਨ੍ਹਾਂ ਦਾ ਕਿੱਤਾ ਤਾਂ ਕੀਰਤਨ ਹੀ ਸੀ, ਪਰ ਇਸਦੇ ਨਾਲ ਹੀ ਸੰਗੀਤ ਦੇ ਫੈਲਾਵੇ ਲਈ ਉਨ੍ਹਾਂ ਨੇ ਇਕ ਸਾਜ਼ਾਂ ਦੀ ਦੁਕਾਨ ਵੀ ਖੋਲ੍ਹੀ ਹੋਈ ਸੀ। ਇਸ ਤੋਂ ਛੁੱਟ ਉਨ੍ਹਾਂ ਨੇ ਲਾਲਾ ਚੌਲਟ

ਦਾਸ ਨਾਲ ਮਿਲ ਕੇ, ਮਿੱਟੀ ਦੇ ਤੇਲ ਦੀ ਇਕ ਏਜੰਸੀ ਵੀ ਲਈ ਹੋਈ ਸੀ। ਉਨ੍ਹਾਂ ਦੀ ਇੱਜ਼ਤ ਅਤੇ ਉੱਚਤਾ ਦਾ ਅੰਦਾਜ਼ਾ ਇਸ ਗੱਲ ਤੋਂ ਵੀ ਲਾਇਆ ਜਾ ਸਕਦਾ ਹੈ ਕਿ ਉਹ ਗਿਣਵੇਂ ਚੁਣਵੇਂ ਕੁਝ ਉਨ੍ਹਾਂ ਰਬਾਬੀਆਂ/ਰਾਗੀਆਂ 'ਚੋਂ ਸਨ ਜਿਨ੍ਹਾਂ ਨੂੰ ਸ੍ਰੀ ਦਰਬਾਰ ਸਾਹਿਬ ਵਲੋਂ ਪ੍ਰਸਾਦਿ ਦਾ ਸਵਾਇਆ ਗੱਫਾ ਨਹੀਂ, ਸਗੋਂ ਖੁੱਲ੍ਹਾ ਗੱਫਾ (ਖੁੱਲ੍ਹੇ ਢਾਈ ਬੁੱਕ ਭਰਵੇਂ) ਮਿਲਿਆ ਕਰਦਾ ਸੀ।

ਜਿਨ੍ਹਾਂ ਨੂੰ ਵੀ ਉਨ੍ਹਾਂ ਦੇ ਸੁਣਨ ਦਾ ਸੁਭਾਗ ਪ੍ਰਾਪਤ ਹੋਇਆ ਹੈ, ਪੁਰਾਣੇ ਬਜ਼ੁਰਗ, ਅੱਜ ਵੀ ਉਨ੍ਹਾਂ ਨੂੰ ਯਾਦ ਕਰਦਿਆਂ, ਆਪਣਾ ਸਭ ਕੁਝ ਭੁੱਲ ਬੈਠਦੇ ਹਨ, "ਭਾਈ ਸਾਹਿਬ, ਭਾਈ ਸਾਈਂ ਦਿੱਤਾ! ਆਹਾ ਹਾ!! ਕਿਆ ਕਮਾਲ ਦੇ ਕੀਰਤਨੀਏਂ ਸਨ। ਮਲ੍ਹਾਰ ਦੀਆਂ ਸੁਰਾਂ, ਬਰਸਾਤ ਦਾ ਮੌਸਮ, ਅਜਿਹੀ ਸਵਾਦਲੀ ਚੌਕੀ ਕਰਦੇ ਗੋਆ (ਜਿਵੇਂ) ਸਰੋਤਿਆਂ ਦਾ ਜਿਗਰ ਚੀਰ ਕੇ ਲੈ ਜਾਂਦੇ ਜਾਂ ਇੰਝ ਕਹਿ ਲਓ ਕਿ ਸਰੋਤਿਆਂ ਉਪਰ ਮਿਸਮਰੇਜ਼ਮ ਕਰਕੇ, ਉਨ੍ਹਾਂ ਨੂੰ ਕੀਲ ਲੈਂਦੇ ਸਨ। ਨਾਲ, ਹਾਰਮੋਨੀਅਮ ਵੀ ਉਹ ਕਮਾਲ ਦਾ ਵਜਾਉਂਦੇ ਸਨ!"

ਉਨ੍ਹਾਂ ਦੇ ਮਧੁਰ ਗਲੇ ਵਿਚ ਕਿੰਨੀ ਕੁ ਤਾਸੀਰ ਸੀ.....ਇਸ ਗੱਲ ਦਾ ਅੰਦਾਜ਼ਾ ਕੇਵਲ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਇਕ ਵੇਰ ਜਦੋਂ ਸਾਵਨ ਬਿਨਾਂ ਮੀਂਹ ਤੋਂ ਸੁੱਕਾ ਲੰਘ ਗਿਆ ਤਾਂ ਲੋਕਾਂ ਦੇ ਕਹੇ ਤੇ ਜਦੋਂ ਉਨ੍ਹਾਂ ਨੇ ਗਾਇਆ ਤਾਂ ਕੁਝ ਬੱਦਲ ਆ ਕੇ ਛਮਛਮ ਵਰ੍ਹਨ ਲੱਗ ਪਏ। ਅੱਖੀਂ ਡਿੱਠੀ ੧੯੨੯-੩੦ ਦੀ ਇਸ ਘਟਨਾ ਨੂੰ ਪੰਜਾਬੀ ਦੇ ਸਿਰਮੌਰ ਕਹਾਣੀਕਾਰ ਸੁਜਾਨ ਸਿੰਘ ਆਪਣੀ ਇਕ ਚਿੱਠੀ ਵਿਚ ਇੰਝ ਅੰਕਿਤ ਕਰਦੇ ਹਨ—

"ਭਾਈ ਸਾਈਂ ਦਿੱਤਾ ਜੀ ਹਜ਼ੂਰੀ ਰਬਾਬੀ ਸਨ। ਉਨ੍ਹਾਂ ਦੀ ਚੌਕੀ ਦਾ ਸਮਾਂ ਬਾਅਦ ਦੁਪਹਿਰ ਤਿੰਨ ਤੋਂ ਪੰਜ ਤੱਕ ਹੁੰਦਾ ਸੀ। ਉਨ੍ਹਾਂ ਦਾ ਸਾਥੀ ਉਨ੍ਹਾਂ ਦਿਨਾਂ ਵਿਚ ਉਨ੍ਹਾਂ ਦਾ ਸਪੁੱਤਰ ਭਾਈ ਦੇਸਾ ਹੁੰਦਾ ਸੀ। ਤਬਲਾ ਭਾਈ ਸੰਤਾ ਵਜਾਉਂਦਾ ਸੀ। ਭਾਈ ਦੇਸਾ ਉਨ੍ਹਾਂ ਦਿਨਾਂ ਵਿਚ ਚੜ੍ਹਦੀ ਕਲਾ ਵਿਚ ਸੀ। ਮੈਂ ਯਾਰਾਂ ਸਾਲ ਦੀ ਉਮਰੇ ਕਲਕੱਤਿਓਂ ਅੰਮ੍ਰਿਤਸਰ ਆਇਆ ਸਾਂ। ਮੈਂ ਸੁਣਿਆ ਸੀ ਕਿ ਭਾਈ ਲਾਲ ਤੇ ਭਾਈ ਮੋਤੀ ਵੀ ਹਜ਼ੂਰੀ ਰਾਗੀ ਰਹੇ ਸਨ। ਭਾਈ ਮੋਤੀ ਗੁਜ਼ਰ ਗਏ ਹੋਏ ਸਨ। ਭਾਈ ਲਾਲ ਹੁਣ ਵੱਡੇ ਗਵੱਈਆਂ ਵਿਚੋਂ ਸਨ ਤੇ ਮੈਂ ਉਨ੍ਹਾਂ ਨੂੰ ਹੋਲੀ ਦੇ ਰਾਗ ਦਰਬਾਰ ਵਿਚ ਦੁਰਗਿਆਣੇ ਸੁਣਿਆ ਸੀ। ਪਰ ਹੁਣ ਉਹ ਕੀਰਤਨ ਨਹੀਂ ਸਨ ਕਰਦੇ। ਸੰਗਤਾਂ ਨੇ ਭਾਈ ਸਾਈਂ ਦਿੱਤੇ ਨੂੰ ਚੌਕੀ ਲਈ ਆਖਿਆ। ਪੁਲ ਉੱਤੇ ਰੋਕ ਕੇ ਬੇਨਤੀ ਕੀਤੀ ਸੀ। ਭਾਈ ਸਾਈਂ ਦਿੱਤਾ ਕੀਰਤਨ ਤੋਂ ਇਲਾਵਾ ਕੋਈ ਗਾਣੇ ਆਦਿ ਨਹੀਂ ਸਨ ਗਾਉਂਦੇ। ਮੁਸਲਮਾਨ ਹੁੰਦਿਆਂ ਵੀ ਗੁਰੂ ਘਰ ਤੇ ਉਨ੍ਹਾਂ ਨੂੰ ਬੜੀ ਸ਼ਰਧਾ ਸੀ। ਸ਼ਬਦ ਦਾ ਮੈਨੂੰ ਪਤਾ ਨਹੀਂ। ਰਾਗਾਂ ਦੀ ਮੈਨੂੰ ਉਦੋਂ ਕੋਈ ਸਮਝ ਨਹੀਂ ਸੀ। ਇਹ ਘਟਨਾ ਮੈਂ ਦੇਖੀ ਸੀ। ਸਮਝਦਾਰ ਸੁਣਨ ਵਾਲੇ ਕਹਿੰਦੇ ਸਨ ਕਿ ਉਨ੍ਹਾਂ ਮਲ੍ਹਾਰ ਗਾਇਆ ਹੈ। ਸ਼ਾਇਦ ਮੇਘ ਮਲ੍ਹਾਰ ਹੋਵੇ, ਪਰ ਮੈਂ ਇਹੋ ਸੁਣਿਆ। ਚੌਕੀ ਸ਼ੁਰੂ ਹੋਣ ਵੇਲੇ ਅਸਮਾਨ ਵਿਚ ਕੋਈ ਬੱਦਲ ਨਹੀਂ ਸੀ। ਬੱਦਲ ਬਾਬਾ ਅਟੱਲ ਵਲੋਂ ਉਠਿਆ ਤੇ ਵਧਦਾ ਗਿਆ। ਚੌਕੀ ਦੋ ਘੰਟੇ ਦੀ ਸੀ। ਡੇਢ੍ਹ ਕੁ ਘੰਟੇ ਮਗਰੋਂ ਫੁਰ ਪੈਣ ਲੱਗੀ। ਚੌਕੀ ਦੇ ਸੰਪੂਰਨ ਹੋਣ ਤੇ ਖੂਬ ਬਾਰਸ਼ ਹੋ ਰਹੀ ਸੀ। ਜਦੋਂ ਸੰਗਤਾਂ ਭਾਈ ਜੀ ਦਾ ਧੰਨਵਾਦ ਕਰਨ ਲੱਗੀਆਂ ਤਾਂ ਉਨ੍ਹਾਂ ਕਿਹਾ, "ਸਤਗੁਰੂ ਨੇ ਸਾਡੀ ਲਾਜ ਰੱਖ ਲਈ ਹੈ।"

ਤੁਹਾਡਾ, ਸੁਜਾਨ ਸਿੰਘ

ਪ.ਸ. ਦਿਨ ਛੁੱਟੀ ਦਾ ਸੀ। ਭਾਈ ਸਾਈਂ ਦਿੱਤੇ ਦੀ ਚੌਕੀ ਵੇਲੇ ਬੜੀਆਂ ਭੀੜਾਂ ਹੁੰਦੀਆਂ ਸਨ। ਜਦੋਂ ਭਾਈ ਜੀ ਨੂੰ ਸੰਗਤਾਂ ਬੇਨਤੀ ਕੀਤੀ, ਮੈਂ ਭਾਈ ਜੀ ਦੇ ਜਥੇ ਪਿੱਛੇ ਉਨ੍ਹਾਂ ਦਾ ਕੀਰਤਨ ਸੁਣਨ ਜਾ ਰਿਹਾ ਸਾਂ। ਮੈਂ ਕੀਰਤਨ ਹਰਿਮੰਦਰ ਦੀ ਉਪਰਲੀ ਮੰਜ਼ਲ ਦੀ ਪੱਛਮ ਦੀ ਬਾਹੀ ਵਿਚਲੀਆਂ ਅੰਦਰ ਨੂੰ ਖੁੱਲ੍ਹਦੀਆਂ ਬਾਰੀਆਂ ਵਿਚੋਂ ਪਹਿਲੀ ਬਾਰੀ ਵਿਚ ਬੈਠ ਕੇ ਸੁਣਿਆ। ਮੀਂਹ ਦੇ ਵਰ੍ਹਨ ਨਾਲ ਭਾਈ ਜੀ ਲਈ ਮਾਇਆ ਮੀਂਹ ਵਾਂਗ ਵਰ੍ਹੀ। ਉਦੋਂ ਹਰਿਮੰਦਰ ਵਿਚ ਕੀਰਤਨੀਆਂ ਨੂੰ ਕੀਰਤਨ ਭੇਟਾ ਮਾਇਆ ਦੇਣ ਤੇ ਕੋਈ ਰੋਕ ਨਹੀਂ ਸੀ।"

—ਸ. ਸਿੰਘ

ਦਸਤਾਵੇਜ਼ੀ ਹੈਸੀਅਤ ਰੱਖਣ ਵਾਲੀ ਇਸ ਚਿੱਠੀ ਦੀ ਕਾਪੀ ਲੇਖਕ ਕੋਲ ਅੱਜ ਵੀ ਸਾਂਭੀ ਪਈ ਹੈ।

ਉਨ੍ਹਾਂ ਦੇ ਇਕ ਪੋਤੇ ਆਸਫ਼ ਸ਼ੇਖ, ਜਿਹੜੇ ਅੱਜਕਲ੍ਹ ਮੁਲਤਾਨ ਰੋਡ ਲਾਹੌਰ ਰਹਿੰਦੇ ਹਨ ਦੇ ਕਥਨ ਅਨੁਸਾਰ—

"ਗੁਰਬਾਣੀ ਕੀਰਤਨ ਦਾ ਇਹ ਬੇਮਿਸਾਲ ਉਸਤਾਦ ੧੯੩੨ ਵਿਚ ਸ੍ਰੀ ਅੰਮ੍ਰਿਤਸਰ ਵਿਖੇ ਚੜ੍ਹਾਈ ਕਰ ਗਿਆ। ਆਪ ਦੇ ਦੋ ਪੁੱਤਰ ਸਨ—ਭਾਈ ਦੇਸਾ (੧੯੦੫-੧੯੭੩) ਅਤੇ ਭਾਈ ਮੁਲਖਾ। ਭਾਈ ਦੇਸੇ ਦਾ ਇਕ ਲੜਕਾ ਮੁਹੰਮਦ ਅਫ਼ਜ਼ਲ ਅਜ ਕਲ੍ਹ ਮੈਂਡੋਲਿਨ ਵਜਾਉਂਦਾ ਹੈ ਅਤੇ ਰੇਡੀਓ ਪਾਕਿਸਤਾਨ ਲਾਹੌਰ ਦਾ ਕਰਮਚਾਰੀ ਹੈ।"

*7 Albert Road,*
*Ilford-Essex-IGI-IHN*
*United Kingdom*

# ਗੁਰੂ-ਦਰਬਾਰ ਦਾ ਕਵੀ : ਸੈਨਾਪਤੀ

—ਡਾ. ਨਰੇਸ਼

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ-ਚਰਿੱਤਰ ਨਾਲ ਸੰਬੰਧਤ ਜੋ ਰਚਨਾਵਾਂ ਮਿਲਦੀਆਂ ਹਨ, ਉਨ੍ਹਾਂ ਵਿਚ ਇਸ ਗੱਲ ਦਾ ਉਲੇਖ ਸਾਫ ਤੌਰ ਤੇ ਕੀਤਾ ਗਿਆ ਹੈ ਕਿ ਗੁਰੂ ਸਾਹਿਬ ਨੇ ਅਨੇਕਾਂ ਕਵੀਆਂ ਨੂੰ ਆਸਰਾ ਦਿੱਤਾ ਹੋਇਆ ਸੀ ਤੇ ਉਨ੍ਹਾਂ ਦੇ ਦਰਬਾਰ ਵਿਚ ਕਵੀ ਸੱਜਣਾਂ ਨੂੰ ਸਨਮਾਨਪੂਰਨ ਥਾਂ ਪ੍ਰਾਪਤ ਸੀ। 'ਗੁਰੂ ਸੋਭਾ', 'ਗੁਰੂ ਬਿਲਾਸ', 'ਗੁਰੂ ਪ੍ਰਤਾਪ ਸੂਰਜ' ਅਤੇ 'ਸ਼ਬਦ ਰਤਨਾਕਰ' ਜਿਹੇ ਗ੍ਰੰਥਾਂ ਵਿਚ ਅਜਿਹੇ ਕਵੀਆਂ ਦੀ ਗਿਣਤੀ ਬਵੰਜਾ ਦੱਸੀ ਗਈ ਹੈ, ਜਿਨ੍ਹਾਂ ਨੂੰ ਗੁਰੂ-ਦਰਬਾਰ ਦੇ ਕਵੀ ਹੋਣ ਦਾ ਮਾਣ ਪ੍ਰਾਪਤ ਸੀ। ਭਾਵੇਂ ਇਨ੍ਹਾਂ ਗ੍ਰੰਥਾਂ ਵਿਚ ਦਰਜ ਨਾਵਾਂ 'ਤੇ ਵਿਦਵਾਨ ਸਹਿਮਤ ਨਹੀਂ ਹਨ, ਪਰ ਕਿਸੇ ਵਿਦਵਾਨ ਨੇ ਵੀ ਇਸ ਹਕੀਕਤ 'ਤੇ ਕਿੰਤੂ ਨਹੀਂ ਕੀਤਾ ਹੈ ਕਿ ਗੁਰੂ-ਦਰਬਾਰ ਵਿਚ ਕਵੀਆਂ ਦੀ ਬਹੁਤ ਵੱਡੀ ਗਿਣਤੀ ਨੂੰ ਮਾਣ ਬਖਸ਼ਿਆ ਗਿਆ ਸੀ। ਗੁਰੂ ਸਾਹਿਬ ਆਪ ਵੀ ਕਾਵਿ ਦੇ ਰਸੀਆ ਤੇ ਕਵੀਆਂ ਨੂੰ ਆਸਰਾ ਪ੍ਰਦਾਨ ਕਰਨ ਵਾਲੇ ਹੀ ਨਹੀਂ, ਕਵੀ ਵੀ ਸਨ। ਇਸ ਲਈ ਸਮਕਾਲੀ ਕਵੀਆਂ ਪ੍ਰਤੀ ਉਨ੍ਹਾਂ ਦੇ ਪਿਆਰ-ਭਾਵ ਬਾਰੇ ਦੋ ਰਾਵਾਂ ਨਹੀਂ ਹੋ ਸਕਦੀਆਂ। ਇਨ੍ਹਾਂ ਕਵੀਆਂ ਵਿਚੋਂ ਹੀ ਇਕ ਪ੍ਰਮੁੱਖ ਨਾਮ ਹੈ—ਸੈਨਾਪਤੀ।

ਸੈਨਾਪਤੀ ਦਾ ਅਸਲੀ ਨਾਂ ਚੰਦਰ ਸੈਨ ਸੀ। ਉਸ ਦਾ ਜਨਮ ਲਾਹੌਰ ਦੇ 'ਮਾਨ' ਗੋਤਰੀ ਜੱਟਾਂ ਦੇ ਘਰ ਹੋਇਆ ਸੀ। ਆਪਣੇ ਪਿਤਾ ਬਾਲਚੰਦ ਦੇ ਪਦ-ਚਿਨ੍ਹਾਂ ਤੇ ਚਲਦਿਆਂ ਸੈਨਾਪਤੀ ਨੇ ਮਾਂ ਸਰਸਵਤੀ ਦੀ ਅਰਾਧਨਾ ਅਰੰਭ ਕੀਤੀ ਤੇ ਆਪਣੇ ਉਤਕਰਿਸ਼ਟ ਕਾਵਿ-ਗੁਣਾਂ ਸਦਕਾ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿਚ ਸਨਮਾਨਿਤ ਪਦ ਪ੍ਰਾਪਤ ਕੀਤਾ। ਉਸ ਦੀ ਆਪਣੀ ਕਵਿਤਾ ਇਸ ਗੱਲ ਦਾ ਸੰਕੇਤ ਵੀ ਕਰਦੀ ਹੈ ਕਿ ਉਸ ਦੇ ਕਾਵਿ-ਗੁਰੂ ਦਾ ਨਾਂ ਦੇਵੀ ਦਾਸ ਸੀ—

ਬਾਲ ਚੰਦ ਤਿਹੀ ਗੋਤਰ ਮੋ ਲੇਖਕ ਅਪਰ ਅਪਾਰ।  
ਵਾਸੀ ਸ਼ਹਿਰ ਲਹੌਰ ਕੇ ਲਿਖਣ ਪੜ੍ਹਣ ਸੋਂ ਪਿਆਰ।  
ਚੰਦਰ ਸੈਨ ਤਾਕੋ ਤਨੁਜ ਕਵੀ ਮਤੀਮੰਦ ਗਵਾਰ।  
ਗੁਰੂ ਗੋਬਿੰਦ ਕੀ ਸਭਾ ਮਹਿ ਜਿਹ ਪਾਯੋ ਅਧੀਕਾਰ।

ਭਾਵੇਂ ਅਜੇ ਤਕ ਇਹ ਗਿਆਤ ਨਹੀਂ ਹੋ ਸਕਿਆ ਹੈ ਕਿ ਸੈਨਾਪਤੀ ਦਾ ਜਨਮ ਕਦੋਂ ਹੋਇਆ ਜਾਂ ਉਸ ਨੇ ਕਿਹੜੇ ਸੰਨ-ਸੰਮਤ ਵਿਚ ਅਕਾਲ ਚਲਾਣਾ ਕੀਤਾ, ਪਰ ਗੁਰੂ ਗੋਬਿੰਦ ਸਿੰਘ ਦੇ ਸਮਕਾਲੀ ਹੋਣ ਕਾਰਨ ਇਹ ਗੱਲ ਨਿਸ਼ਚੇ ਪੂਰਬਕ ਆਖੀ ਜਾ ਸਕਦੀ ਹੈ ਕਿ ਉਹ ਸਤਾਰ੍ਹਵੀਂ ਸਦੀ ਦੇ ਅੰਤਮ ਚਰਨ ਵਿਚ ਜੀਵਿਤ ਸੀ। ਇੱਥੇ ਵੀ ਜੇ ਅੰਦਰੂਨੀ ਸ਼ਹਾਦਤ ਤੋਂ ਮਦਦ ਲੈ ਲਈਏ ਤਾਂ ਸੈਨਾਪਤੀ ਨੇ ਆਪਣੇ ਗ੍ਰੰਥ 'ਗੁਰੂ ਸ਼ੋਭਾ' ਦੀ ਰਚਨਾ ਸੰਨ ੧੭੦੧ ਵਿਚ ਕੀਤੀ ਸੀ। ਇਸ ਤੋਂ ਇਹ ਅਨੁਮਾਨ ਹੁੰਦਾ ਹੈ ਕਿ ਸੈਨਾਪਤੀ ਦਾ ਸਮਾਂ ਸਤਾਰ੍ਹਵੀਂ ਸਦੀ ਦੇ ਅਖੀਰਲੇ ਵਰ੍ਹਿਆਂ ਤੋਂ ਲੈ ਕੇ ਅਠਾਰ੍ਹਵੀਂ ਸਦੀ ਦੇ ਮੱਧ ਤੱਕ ਦਾ ਸਮਾਂ ਹੋਵੇਗਾ।

ਸੈਨਾਪਤੀ ਕਿੰਨਾ ਸਮਾਂ ਅਨੰਦਪੁਰ ਸਾਹਿਬ ਵਿਖੇ ਰਿਹਾ ਸੀ, ਇਸ ਬਾਰੇ ਵੀ ਨਿਸ਼ਚੇ ਪੂਰਬਕ ਕੁਝ ਨਹੀਂ ਆਖਿਆ ਜਾ ਸਕਦਾ। ਉਪਰੋਕਤ ਅੰਦਰੂਨੀ ਸ਼ਹਾਦਤ ਤੋਂ ਗਿਆਤ ਹੁੰਦਾ ਹੈ ਕਿ ਉਸ ਨੂੰ ਗੁਰੂ ਸਾਹਿਬ ਦੇ ਹਜ਼ੂਰ ਜੁੜੀ ਕਵੀ-ਸਭਾ ਵਿਚ 'ਅਧਿਕਾਰ' ਪ੍ਰਾਪਤ ਹੋਇਆ। ਇਸ ਤੋਂ ਇਹ ਅੰਦਾਜ਼ਾ ਲਾਉਣਾ ਨਾਮੁਨਾਸਿਬ ਨਹੀਂ ਹੋਵੇਗਾ ਕਿ ਉਸ ਨੇ ਆਪਣੀ ਸਾਰੀ ਕਾਵਿ-ਰਚਨਾ ਅਨੰਦਪੁਰ ਰਹਿੰਦਿਆਂ ਹੀ ਕੀਤੀ ਹੋਵੇਗੀ। ਜਾਪਦਾ ਇਹ ਹੈ ਕਿ ਸੈਨਾਪਤੀ ਨੇ ਲਾਹੌਰ ਰਹਿੰਦਿਆਂ ਹੋਇਆਂ ਕਵੀ ਦੇ ਰੂਪ ਵਿਚ ਪ੍ਰਸਿੱਧੀ ਪ੍ਰਾਪਤ ਕੀਤੀ ਹੋਵੇਗੀ ਤੇ ਉਸ ਦੀ ਇਹੋ ਪ੍ਰਸਿੱਧੀ ਉਸ ਨੂੰ ਅਨੰਦਪੁਰ ਸਾਹਿਬ ਲੈ ਆਈ ਹੋਵੇਗੀ, ਜਿੱਥੇ ਆਪਣੀ ਕਾਵਿ-ਕੁਸ਼ਲਤਾ ਕਾਰਨ ਉਸ ਨੂੰ ਗੁਰੂ ਸਾਹਿਬ ਦਾ ਪਿਆਰ ਤੇ ਉਨ੍ਹਾਂ ਦੀ ਸਭਾ ਵਿਚ ਸਨਮਾਨ ਪ੍ਰਾਪਤ ਹੋਇਆ ਹੋਵੇਗਾ। ਉਸ ਨੇ ਕਦੋਂ ਤੇ ਕਿਨ੍ਹਾਂ ਹਾਲਤਾਂ ਵਿਚ ਅਨੰਦਪੁਰ ਸਾਹਿਬ ਤੋਂ ਕੂਚ ਕਰਕੇ ਮੁੜ ਲਾਹੌਰ ਆਕੇ ਵਾਸਾ ਕੀਤਾ ਤੇ ਕਦੋਂ ਤੇ ਕਿਉਂ ਲਾਹੌਰੋਂ ਚਲ ਕੇ ਉਹ ਵਜ਼ੀਰਾਬਾਦ ਜਾ ਵੱਸਿਆ, ਇਸ ਬਾਰੇ ਵੀ ਜਾਣਕਾਰੀ ਪ੍ਰਾਪਤ ਨਹੀਂ ਹੈ, ਪਰ ਅੰਦਰੂਨੀ ਸ਼ਹਾਦਤ ਦੱਸਦੀ ਹੈ ਕਿ ਵਜ਼ੀਰਾਬਾਦ ਵਿਖੇ ਉਸ ਦਾ ਮਿੱਤਰ ਪੰਡਤ ਜਗਤ ਰਾਮ ਨਾਂ ਦਾ ਵੈਦ ਰਹਿੰਦਾ ਸੀ, ਜਿਸ ਦੇ ਪਰੇਮਵੱਸ ਜਾਂ ਜਿਸ ਦੇ ਇਸ਼ਾਰੇ 'ਤੇ ਉਹ ਵਜ਼ੀਰਾਬਾਦ ਜਾਕੇ ਰਹਿਣ ਲੱਗਾ—

ਜਗਤ ਰਾਹ ਦ੍ਵਿਜ ਵੈਦਬਰ ਬਸਤ ਵਜ਼ੀਰਾਬਾਦ।
ਸੈਨਾਪਤੀ ਸੋਂ ਮਿਤਰ ਹੋ ਕੀਨੀ ਪਰਮ ਸੁਆਦ॥
ਸਮੇਂ ਪਾਇ ਕੇ ਸੇਨ ਕਵੀ ਕੀਨੀ ਤਹਾਂ ਤੇ ਦੌਰ।
ਸ਼ਹਿਰ ਵਜ਼ੀਰਾਬਾਦ ਮੇ ਆਇ ਵਸਯੋ ਸ਼ੁਹ ਸੋਰ॥

ਅਜੇ ਤਕ ਸੈਨਾਪਤੀ ਦੁਆਰਾ ਰਚਿਤ ਤਿੰਨ ਗ੍ਰੰਥਾਂ ਦਾ ਪਤਾ ਲੱਗਾ ਹੈ। ਇਨ੍ਹਾਂ ਚੋਂ ਇਕ ਗ੍ਰੰਥ ਦਾ ਨਾਂ ਹੈ 'ਗੁਰੂ ਸ਼ੋਭਾ', ਜਿਸ ਵਿਚ ਕਵੀ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨੀ ਨੂੰ ਕਵਿਤਾ ਰਾਹੀਂ ਬਿਆਨ ਕੀਤਾ ਹੈ। ਇਸ ਰਚਨਾ ਦਾ ਮੁੱਖ ਵਿਸ਼ਾ ਗੁਰੂ ਸਾਹਿਬ ਦੇ ਯੁੱਧਾਂ ਦਾ ਵਰਣਨ ਹੈ, ਜਿਸ ਰਾਹੀਂ ਕਵੀ ਨੇ ਗੁਰੂ ਸਾਹਿਬ ਨੂੰ ਮਹਾਨ ਧਰਮ ਯੋਧਾ ਦੇ ਰੂਪ ਵਿਚ ਚਿਤ੍ਰ ਕੇ ਉਨ੍ਹਾਂ ਦਾ ਯਸ਼ ਗਾਇਆ ਹੈ। ਸੈਨਾਪਤੀ ਦੇ ਯੁੱਧ-ਵਰਣਨ ਦੀ ਨਿਪੁੰਨਤਾ ਵੇਖਣ ਲਈ ਇਕ ਮਿਸਲ ਪੇਸ਼ ਕਰਦਾ ਹਾਂ—

ਦੌਰ ਦੌਰ ਯੋਧਾ ਲਰਤ ਮਾਨਹੁੰ ਲਰਤ ਗਯੰਦ।
ਚਾਲ ਚਾਲ ਧਰਤੀ ਹਲਤ ਵਜਤ ਸਾਰ ਕਿਲਕੰਤ॥

ਸੈਨਾਪਤੀ ਦੀ ਦੂਜੀ ਰਚਨਾ 'ਚਾਣੱਕਿਆ ਨੀਤੀ ਸ਼ਾਸਤਰ' ਹੈ। ਇਹ ਰਚਨਾ ਕਵੀ ਦੀ ਮੌਲਿਕ ਕ੍ਰਿਤੀ ਨਹੀਂ ਹੈ ਸਗੋਂ ਚਾਣੱਕਿਆ ਦੁਆਰਾ ਰਚਿਤ 'ਨੀਤੀ ਸ਼ਾਸਤਰ' ਦਾ ਸੁਤੰਤਰ ਭਾਸ਼ਾ-ਅਨੁਵਾਦ ਹੈ। ਇਸ ਤੱਥ ਨੂੰ ਸਵੀਕਾਰਦਿਆਂ ਕਵੀ ਆਪ ਆਖਦਾ ਹੈ—

ਗੁਰੂ ਗੋਬਿੰਦ ਕੀ ਸਭਾ ਮਹਿ ਲੇਖਕ ਪਰਮ ਸੁਜਾਨ।
ਚਾਣੱਕਿਆ ਭਾਸ਼ਾ ਕਿਯੋ ਕਵਿ ਸੈਨਾਪਤੀ ਮਾਨ॥

ਸੈਨਾਪਤੀ ਦੀ ਤੀਜੀ ਰਚਨਾ ਹੈ—'ਸੁਖਸੈਨ'। ਇਹ ਰਚਨਾ ਵੀ ਕਵੀ ਦੀ ਮੌਲਿਕ ਰਚਨਾ ਨਹੀਂ ਹੈ, ਸਗੋਂ ਚਿਕਿਤਸਾ-ਸ਼ਾਸਤਰ ਦੇ ਗ੍ਰੰਥ 'ਰਾਮ ਵਿਨੋਦ' ਦਾ ਛੰਦਾਬੱਧ ਅਨੁਵਾਦ ਹੈ। ਕਵੀ ਦੇ ਆਪਣੇ ਸ਼ਬਦਾਂ ਵਿਚ ਹੀ—

ਜਿਉਂ ਦੀਪਕ ਤੇ ਦੀਪ ਕੌ ਬਾਹਰ ਰਖੀਏ ਐਨ।
ਤੈਸੇ ਰਾਮ ਵਿਨੋਦ ਤੇ ਗ੍ਰੰਥ ਕਿਯੋ ਸੁਖਸੈਨ॥

ਇਨ੍ਹਾਂ ਤਿੰਨਾਂ ਗ੍ਰੰਥਾਂ ਵਿਚ, ਤਿੰਨ ਵੱਖ-ਵੱਖਰੇ ਵਿਸ਼ਿਆਂ ਦੀ ਚੋਣ ਕਰਕੇ, ਕਵੀ ਨੇ ਆਪਣੀ ਕਾਵਿ-ਕੁਸ਼ਲਤਾ, ਵਿਦਵਤਾ ਅਤੇ ਅਨੁਵਾਦ-ਕਲਾ ਦਾ ਸੁੰਦਰ ਪਰੀਚੈ ਦਿੱਤਾ ਹੈ। ਇਕ ਪਾਸੇ ਕਵੀ-ਸੈਨਾਪਤੀ, 'ਗੁਰੂ ਸ਼ੋਭਾ' ਵਿਚ ਗੁਰੂ ਗੋਬਿੰਦ ਸਿੰਘ ਪ੍ਰਤੀ ਨਿਸ਼ਠਾਵਾਨ ਹੈ ਤੇ ਉਸਦੀ ਕਵਿਤਾ ਸਾਡੇ ਸਾਮ੍ਹਣੇ ਸੂਰਬੀਰਤਾ ਦੇ ਅਜਿਹੇ ਚਿੱਤਰ ਪ੍ਰਸਤੁਤ ਕਰਦੀ ਹੈ ਕਿ ਅਸਾਨੂੰ "ਸੂਰਬੀਰਾਂ ਦੇ ਜ਼ਖਮਾਂ ਨਾਲ ਵਿੰਨ੍ਹੇ ਸਰੀਰਾਂ ਚੋਂ ਨਿਕਲਦੇ ਰੱਤ ਦੇ ਫੁਹਾਰੇ ਹੋਲੀ ਵਿਚ ਚਲਦੀਆਂ ਪਿਚਕਾਰੀਆਂ ਵਾਂਗ ਪ੍ਰਤੀਤ ਹੋ ਉਠਦੇ ਹਨ", ਤਾਂ ਦੂਜੇ ਪਾਸੇ 'ਚਾਣੱਕਿਆ ਨੀਤੀ ਸ਼ਾਸਤਰ' ਦਾ ਸਿਰਜਣਹਾਰ ਸੈਨਾਪਤੀ ਇਕ ਸ਼ਾਂਤ, ਸੰਜਮਪੂਰਨ ਤੇ ਨੀਤੀ-ਕੁਸ਼ਲ ਕਵੀ ਬਣਕੇ ਸਾਡੇ ਸਾਹਮਣੇ ਆਉਂਦਾ ਹੈ। ਇੱਥੇ ਪੁੱਜ ਕੇ ਉਸ ਦੀ ਸਿਰਜਣਾਤਮਕਤਾ ਦਾ ਬੀਰ-ਰਸੀ ਜਲਾਲ ਜ਼ਿੰਦਗੀ ਦੀ ਰਾਹ ਚੋਂ ਔਕੜਾਂ ਦੂਰ ਕਰਨ ਲਈ ਨੀਤੀਪੂਰਨ ਤੇ ਠਰ੍ਹੰਮੇ ਵਾਲੀ ਕਵਿਤਾ ਦਾ ਰੂਪ ਧਾਰਨ ਕਰ ਲੈਂਦਾ ਹੈ। ਆਪਣੀ ਤੀਜੀ ਰਚਨਾ 'ਸੁਖਸੈਨ' ਵਿਚ ਵੈਦਕੀ ਨੂੰ ਆਪਣੀ ਕਵਿਤਾ ਦਾ ਵਿਸ਼ਾ ਬਣਾ ਕੇ ਸੈਨਾਪਤੀ ਕਿਸੇ ਹੋਰ ਰੂਪ ਵਿਚ ਆ ਪ੍ਰਗਟ ਹੁੰਦਾ ਹੈ। ਉਸ ਦਾ ਇਹ ਰੂਪ ਬਿਲਕੁਲ ਨਵਾਂ ਤੇ ਵਿਲੱਖਣ ਰੂਪ ਹੈ। ਇਸ ਵਿਚ ਕਵੀ ਵੇਦ-ਗ੍ਰੰਥਾਂ ਨੂੰ ਮੱਥ ਕੇ, ਸਰੀਰ ਵਿਗਿਆਨ ਤੇ ਚਿਕਿਤਸਾ-ਪੱਧਤੀ ਦੇ ਬਿਆਨ ਲਈ ਆਪਣੀ ਸਿਰਜਣਾ ਸ਼ਕਤੀ ਦਾ ਪ੍ਰਯੋਗ ਕਰਦਾ ਵਿਖਾਈ ਦਿੰਦਾ ਹੈ।

*—ਮੁਖੀ*
*ਭਾਈ ਵੀਰ ਸਿੰਘ ਚੇਅਰ,*
*ਪੰਜਾਬ ਯੂਨੀਵਰਸਿਟੀ—੧੬੦੦੧੪*

# ਗੀਤ

*—ਲਖਵਿੰਦਰ ਬਾਜਵਾ*

ਠੰਡੀਏ ਹਵਾਏ ਭੈਣੀ ਸਾਹਿਬ ਜਾਣ ਵਾਲੀਏ ਨੀ ਜਾ ਕੇ ਕਰੀਂ ਪੀਆ ਦਾ ਦੀਦਾਰ
ਚਰਨਾਂ ਨੂੰ ਚੁੰਮ ਪਹਿਲਾਂ ਕੰਨ ਵਿਚ ਆਖੀਂ ਪਿਛੋਂ ਹਾਲ ਸਾਡਾ ਨਾਲ ਨੀ ਪਿਆਰ

ਆਖੀਂ ਉਹਨੂੰ ਤੇਰਿਆਂ ਪ੍ਰੇਮੀਆਂ ਨੂੰ ਤਾਂਘ ਤੇਰੀ ਮਿੱਠੜੇ ਸੁਣਾਏ ਸਾਨੂੰ ਬੋਲ ਨਾ
ਕਦੇ ਕਦੇ ਕਰਕੇ ਦੀਦਾਰ ਮਨ ਰੱਜਦਾ ਨਾ ਜਿੰਨਾ ਚਿਰ ਆਵੇਂ ਸਾਡੇ ਕੋਲ ਨਾ
ਲੈ ਜਾਈਂ ਨੀ ਬਹਾਰ ਕੋਲੋਂ ਢੋਆ ਤੂੰ ਸੁਗੰਧੀਆਂ ਦਾ ਗੁੰਦ ਕੇ ਫੁੱਲਾਂ ਦੇ ਸੁਹਣੇ ਹਾਰ
ਚਰਨਾਂ ਨੂੰ ..............

ਸਾਡੇ ਕੱਚੇ ਰਾਹਾਂ ਉਤੇ ਕਾਰ ਤੇਰੀ ਘੁੰਮਦੀ ਸੀ ਧੂੜ ਜਿਹਦੀ ਕੇਸਰ ਸਮਾਨ ਵੇ
ਆਉਂਦਾ ਸੈਂ ਅੰਗੂਰ ਕਿੰਨੂੰ ਲਾਉਣ ਦੇ ਬਹਾਨੇ ਸਾਡੇ ਖੇਤਾਂ ਨੂੰ ਬਖ਼ਸ਼ ਜਾਂਦਾ ਜਾਨ ਵੇ
ਆਖੀਂ ਉਹਨੂੰ ਤੇਰੇ ਬਿਨਾ ਰੁਖ ਨੇ ਉਦਾਸ ਸਾਡੇ ਚਿਹਰਿਆਂ ਦੀ ਬਦਲੀ ਨੁਹਾਰ
ਚਰਨਾਂ ਨੂੰ ..............

ਉਹਦੇ ਕੋਲ ਘਾਟਾ ਨਾ ਕਦੇ ਵੀ ਮਿਹਰਬਾਨੀਆਂ ਦਾ ਥੋੜ੍ਹੀ ਜਿਹੀ ਸਾਨੂੰ ਵੀ ਲਿਆ ਦੇਵੀਂ
ਸੁਹਣੀ ਜਿਹੀ ਸੁਗੰਧੀ ਲੈ ਕੇ ਉਸ ਕੋਲੋਂ ਆਵੀਂ ਸਾਡਾ ਉਸ ਨੂੰ ਸੁਨੇਹਾ ਨੀ ਪੁਚਾ ਦੇਵੀਂ
ਜੁਗੋਂ ਜੁਗ ਜੀਵੇ ਸ਼ਾਲਾ ਵੰਡਦਾ ਸੁਗੰਧੀਆਂ ਰਹੇ ਏਹੋ ਕਸਤੂਰੀ ਦਾ ਭੰਡਾਰ
ਚਰਨਾਂ ਨੂੰ ..............

ਜੀਵਨ ਨਗਰ ਨਾ ਕਰਾਇਆ ਕੋਈ ਮੇਲਾ ਬੜਾ ਚਿਰ ਹੋਇਆ ਮੂੰਹ ਕਾਹਤੋਂ ਫੇਰਿਐ
ਗੋਪੀਆਂ ਦੇ ਵਾਂਗ ਸਾਡੀ ਜਿੰਦ ਵੇ ਉਦਾਸ ਕਿਹੜੀ ਕੁਬਜਾਂ ਨੇ ਦੱਸ ਤੈਨੂੰ ਘੇਰਿਐ
'ਬਾਜਵੇ' ਨੂੰ ਗੁਰੂ ਜਗਜੀਤ ਤੋਂ ਬਗੈਰ ਲਗੇ ਸੁੰਞਾ ਸੁੰਞਾ ਸਾਰਾ ਸੰਸਾਰ
ਚਰਨਾਂ ਨੂੰ ..............

ਇਹ ਗੀਤ ਦਾਸ ਨੇ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਉਸ ਵਕਤ ਦੀ ਯਾਦ ਵਿਚ ਲਿਖਿਆ ਜਦੋਂ ਸ੍ਰੀ ਸਤਿਗੁਰੂ ਜੀ ਜੀਵਨ ਨਗਰ ਇਲਾਕੇ ਵਿਚ ਘਰ-ਘਰ, ਖੇਤ-ਖੇਤ ਚਰਨ ਪਾਉਂਦੇ ਅੰਗੂਰ ਅਤੇ ਕਿੰਨੂੰ ਲਵਾਉਣ ਵਾਸਤੇ ਜ਼ਮੀਨ ਵੇਖਦੇ ਤਕਰੀਬਨ ਜਗਜੀਤ ਨਗਰ ਸਾਡੇ ਘਰ ਦੂਜੇ ਚੌਥੇ ਦਿਨ ਜ਼ਰੂਰ ਚਰਨ ਪਾਉਂਦੇ। ਸਾਡੇ ਪਿਤਾ ਜਥੇਦਾਰ ਪਾਲਾ ਸਿੰਘ ਨੂੰ ਅਤੇ ਸਾਡੇ ਚਾਚਾ ਮੱਖਣ ਸਿੰਘ ਨੂੰ ਕਹਿੰਦੇ—ਲਿਆਉ ਤੁਹਾਡੀ ਖੂਹੀ ਦਾ ਜਲ ਛਕੀਏ। ਕਿਉਂਕਿ ਸਾਡੇ ਘਰ ਖੂਹੀ ਨਹੀਂ ਸੀ। ਇਕ ਦਿਨ ਬ੍ਰਹਮਾ ਸਿੰਘ ਮਿਸਤਰੀ ਨੂੰ ਕਹਿਣ ਲਗੇ—ਲਿਆਉ ਆਰੀ ਏਹਨਾਂ ਦਾ ਨਲਕਾ ਉਪਰੋਂ ਵੱਢ ਦਈਏ ਤਾਂ ਬ੍ਰਹਮਾ ਸਿੰਘ ਨੇ ਕਿਹਾ ਸੱਚੇ ਪਾਤਸ਼ਾਹ ਨਲਕਾ ਤਾਂ ਛਤੌਰੀ ਨਾਲ ਪੁੱਟਿਆ ਜਾਵੇਗਾ, ਪਰ ਇਹ ਪਸ਼ੂਆਂ ਨੂੰ ਪਾਣੀ ਕਿਥੋਂ ਪਿਆਉਣਗੇ ? ਖੂਹੀ ਤੇ ਇਤਨੀ ਜਲਦੀ ਲਗਣੀ ਨਹੀਂ। ਤਾਂ ਬਚਨ ਕੀਤਾ ਅੱਛਾ ਇਹ ਪਸ਼ੂਆਂ ਵਾਸਤੇ ਹੈ ਤਾਂ ਰਹਿਣ ਦਿਉ। ਫਿਰ ਅਸੀਂ ਖੂਹੀ ਲਵਾ ਲਈ ਤਾਂ ਇਕ ਦਿਨ ਬਚਨ ਕੀਤਾ—ਮੱਖਣ ਸਿੰਘ ਲਿਆ ਤੇਰੀ ਖੂਹੀ ਦਾ ਜਲ ਛਕੀਏ। ਤਾਂ ਚਾਚਾ ਜੀ ਨੇ ਕਿਹਾ ਸੱਚੇ ਪਾਤਸ਼ਾਹ ਅਸੀਂ ਖੂਹੀ ਲਵਾ ਲਈ ਹੈ ਤਾਂ ਹੱਸ ਕੇ ਆਖਣ ਲਗੇ ਠੀਕ ਹੈ।

ਪਰ ਉਹ ਨਲਕਾ ਉਸ ਤੋਂ ਬਾਅਦ ਕਦੇ ਵੀ ਨਹੀਂ ਚੱਲ ਸਕਿਆ। ਜਿਥੋਂ ਸਤਿਗੁਰੂ ਜੀ ਨੇ ਵੱਢਣ ਵਾਸਤੇ ਹੁਕਮ ਕੀਤਾ ਸੀ ਪੁੱਟਣ ਲਗਿਆਂ ਉਥੋਂ ਨਾਲ ਟੁਟ ਗਈ ਜੋ ਵੀਹ ਪੱਚੀ ਸਾਲ ਤੋਂ ਜ਼ਮੀਨ ਵਿਚ ਹੀ ਪਈ ਹੈ, ਨਿਕਲ ਨਹੀਂ ਸਕੀ। ਉਦੋਂ ਦਾ ਸਮਾਂ ਯਾਦ ਕਰਕੇ ਆਪ ਮੁਹਾਰੇ ਇਹ ਗੀਤ ਅੰਦਰੋਂ ਫੁੱਟ ਨਿਕਲਿਆ। ਕਦੇ ਉਹ ਸਮਾਂ ਸੀ ਸਾਡੇ ਇਲਾਕੇ ਵਿੱਚ ਰੌਣਕਾਂ ਲਗਦੀਆਂ ਸਨ ਸਤਿਗੁਰੂ ਜੀ ਦੇ ਖੁੱਲ੍ਹੇ ਦਰਸ਼ਨ ਹੁੰਦੇ ਸਨ ਤੇ ਅੱਜ ਸਾਨੂੰ ਕਦੇ-ਕਦੇ ਸ੍ਰੀ ਭੈਣੀ ਸਾਹਿਬ ਜਾ ਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਜਾਣਾ ਪੈਂਦਾ ਹੈ।

ਕਦੇ ਉਹ ਸਮਾਂ ਫੇਰ ਪਰਤੇ ਸ੍ਰੀ ਸਤਿਗੁਰੂ ਜੀ ਕ੍ਰਿਪਾ ਕਰਨ ਸਾਡੇ ਇਲਾਕੇ ਦੇ ਭਾਗ ਫੇਰ ਜਾਗਣ।

*ਜਗਜੀਤ ਨਗਰ (ਹਰੀਪੁਰਾ)*
*ਸਿਰਸਾ (ਹਰਿਆਣਾ-੧੨੫੦੭੫), ਫੋਨ ਨੰ. ੦੧੬੯੮-੭੪੦੫੭*

# ਬਣਤ

—ਪਿਆਰਾ ਸਿੰਘ ਭੋਗਲ

"ਸਰਵਣ ਪੁੱਤ! ਹੁਣ ਤਾਂ ਤੁਰਨਾ ਪੈਣੈਂ।" ਜੁਗਿੰਦਰ ਸਿੰਘ ਬੋਲਿਆ।

"ਤੁਰ ਕੇ ਜਾਵਾਂਗੇ ?" ਭੋਲੇ ਭਾਅ ਸਰਵਣ ਨੇ ਪ੍ਰਸ਼ਨ ਕੀਤਾ।

"ਹਾਂ। ਕਿਉਂ ਡਰਦੈਂ ?"

"ਨਹੀਂ।" ਫੇਰ ਹੈਰਾਨੀ ਨਾਲ ਪੁੱਛਿਆ, "ਤੁਰੇ ਤੁਰੇ ਜਾਵਾਂਗੇ?"

"ਹਾਂ। ਟੈਂਪੂ ਤਾਂ ਨਿਕਲ ਗਿਐ। ਪਰ ਤੂੰ ਏਨੀ ਵਾਟ ਤੁਰ ਲਵੇਂਗਾ ?" ਜੁਗਿੰਦਰ ਸਿੰਘ ਨੇ ਇਹ ਪ੍ਰਸ਼ਨ ਤਾਂ ਨਿੱਕੇ ਜਿਹੇ ਸਰਵਣ ਨੂੰ ਹੀ ਪੁਛਿਆ ਸੀ, ਪਰ ਉਹ ਆਪ ਵੀ ਸੋਚ ਰਿਹਾ ਸੀ, ਬੱਚਾ ਏਨੀ ਲੰਮੀ ਵਾਟ ਤੁਰ ਵੀ ਸਕੇਗਾ ?

ਜੇਠ ਚੜ੍ਹ ਪਿਆ ਸੀ, ਪਰ ਅਜੇ ਗਰਮੀ ਜਿਆਦਾ ਨਹੀਂ ਹੋਈ ਸੀ। ਉਂਜ ਵੀ ਦਿਨ ਢਲ ਰਿਹਾ ਸੀ, ਤੇ ਤਪਸ਼ ਕਾਫੀ ਘਟ ਗਈ ਸੀ। ਹਵਾ ਵਿਚ ਠੰਡਕ ਸੀ।

ਜੁਗਿੰਦਰ ਸਿੰਘ ਹੁਣ ਇਸ ਰਾਹ ਰੋਜ਼ਾਨਾ ਨਹੀਂ ਤੁਰਦਾ ਸੀ। ਹੁਣ ਤਾਂ ਉਹ ਸ਼ਹਿਰੀਆ ਸੀ। ਪਹਿਲਾਂ ਨਕੋਦਰ ਵਿਚ, ਫੇਰ ਜਲੰਧਰ ਵਿਚ। ਪਰ ਇਹ ਰਾਹ ਉਸਦੇ ਪੈਰੀਂ ਲੱਗਿਆ ਹੋਇਆ ਸੀ। ਉਹ ਇਸ ਰਾਹ ਬਹੁਤ ਤੁਰਿਆ ਸੀ। ਪਹਿਲਾਂ ਪਿੰਡ ਤੋਂ ਸ਼ਹਿਰ ਪੜ੍ਹਨ ਆਉਂਦਿਆਂ ਤੇ ਫੇਰ ਉਸਤਾਦ ਲੱਧਾ ਸਿੰਘ ਤੇ ਉਸਦੇ ਪੁੱਤਰ ਸੁੱਖਾ ਸਿੰਘ ਪਾਸੋਂ ਕੰਮ ਸਿਖਦਿਆਂ। ਹੁਣ ਤੁਰਨਾ ਛੱਡਿਆ ਹੋਇਆ ਸੀ, ਪਰ ਤੁਰਨਾ ਅੱਜ ਵੀ ਔਖਾ ਨਹੀਂ ਲੱਗ ਰਿਹਾ ਸੀ, ਪਰ ਕੀ ਬੱਚਾ ਤੁਰ ਸਕੇਗਾ ?

ਪਰ ਪਿੰਡ ਜਾਣਾ ਜ਼ਰੂਰੀ ਐ। ਹੁਣ ਵਾਪਸ ਨਹੀਂ ਮੁੜਨਾ। ਕਣਕ ਦੀਆਂ ਚਾਰ ਬੋਰੀਆਂ ਜ਼ਰੂਰ ਲੈਣੀਆਂ ਹੈ। ਸ਼ਹਿਰ ਦੀ ਕਣਕ ਨਹੀਂ ਖਾਣੀ।

"ਇਹ ਕਿਹੋ ਜਿਹਾ ਆਟਾ ਐ ? ਰੋਟੀ ਉੱਤੇ ਆਬ ਹੀ ਨਹੀਂ ਆਉਂਦੀ। ਪੱਕੀ ਰੋਟੀ ਸੁੱਕ ਵੀ ਕਿੰਨੀ ਛੇਤੀ ਜਾਂਦੀ ਐ?" ਰਾਮ ਕੌਰ ਅਕਸਰ ਸ਼ਿਕਾਇਤ ਕਰਦੀ। "ਮੇਰਾ ਪੁੱਤ ਇਹ ਫੋਕਲੀ ਜਿਹੀ ਕਣਕ ਖਾ ਕੇ ਕਿਹੋ ਜਿਹਾ ਜੁਆਨ ਨਿਕਲੂ ? ਪਤਾ ਨਹੀਂ, ਅੱਜ ਕੱਲ੍ਹ ਜੱਟ ਕਿਹੋ ਜਿਹੇ ਬੀਅ ਬੀਜਣ ਲਗ ਪਏ ਐ? ਪਹਿਲੀ ਕਣਕ ਵਾਲਾ ਰੰਗ ਈ ਨਹੀਂ ਆਉਂਦੇ।"

ਮੈਕਸੀਕਨ ਕਣਕ ਦਾ ਬੀਅ ਆ ਗਿਆ ਸੀ। ਕਣਕ ਦਾ ਝਾੜ ਵਧ ਗਿਆ ਸੀ। ਮੰਡੀਆਂ ਵਿਚ ਕਣਕ ਦੇ ਅੰਬਾਰ ਲੱਗਣ ਲੱਗ ਪਏ ਸਨ, ਪਰ ਕਈ ਲੋਕ ਅਜੇ ਵੀ ਪੁਰਾਣੀ ਕਣਕ ਲੱਭਦੇ ਸਨ। ਕਈ ਕਿਰਸਾਣ ਵੀ ਆਪਣੇ ਖਾਣ ਲਈ ਪੁਰਾਣੀ ਦੇਸੀ ਕਣਕ ਬੀਜ ਲੈਂਦੇ। ਜੁਗਿੰਦਰ ਸਿੰਘ ਵੀ ਕਈ ਸਾਲਾਂ ਤੋਂ ਪੁਰਾਣੀ ਕਣਕ ਪਿੰਡੋਂ ਮੰਗਵਾ ਲੈਂਦਾ ਸੀ। ਉਹਦਾ ਸਕੂਲ ਵੇਲੇ ਦਾ ਲੰਗੋਟੀਆ ਯਾਰ ਤਾਰਾ ਸਿੰਘ ਆਪ ਹੀ ਉਹਦੇ ਲਈ ਕਣਕ ਦੀਆਂ ਕੁਝ ਬੋਰੀਆਂ ਰੱਖ ਲੈਂਦਾ ਸੀ। ਪਰ ਐਤਕੀਂ ਪਿੰਡੋਂ ਕਣਕ ਨਹੀਂ ਆਈ ਸੀ। ਚੱਕੀ ਤੋਂ ਇਕ ਪੀਪਾ ਆਟੇ ਦਾ ਲਿਆਂਦਾ ਸੀ। ਰਾਮ ਲਾਲ ਚੱਕੀ ਵਾਲੇ ਨੇ ਯਕੀਨ ਦੁਆਇਆ ਸੀ—

"ਮਿਸਤਰੀ ਜੀ! ਪੁਰਾਣੀ ਕਣਕ ਦਾ ਈ ਆਟਾ ਐ। ਨਵੀਂ ਕਣਕ ਨਹੀਂ ਅਜੇ ਪੀਹਣੀ ਸ਼ੁਰੂ ਕੀਤੀ।"

ਪਰ ਰੋਟੀ ਪੱਕੀ, ਤਾਂ ਨਾ ਰਾਮ ਕੌਰ ਨੂੰ ਪਸੰਦ ਆਈ, ਨਾ ਜੁਗਿੰਦਰ ਸਿੰਘ ਨੂੰ। ਇਸ ਕਰਕੇ ਅੱਜ ਜੁਗਿੰਦਰ ਸਿੰਘ ਕਣਕ ਦਾ ਪ੍ਰਬੰਧ ਕਰਨ ਲਈ ਪਿੰਡ ਨੂੰ ਚੱਲਿਆ ਸੀ। ਜੀਵਨ ਸਿੰਘ ਦੀ ਵਰਕਸ਼ਾਪ ਤੋਂ ਛੁੱਟੀ ਛੇਤੀ ਕਰ ਲਈ ਸੀ। ਸਰਵਣ ਨੂੰ ਸਕੂਲੇ ਦਾਖਲ ਕਰਾਇਆ ਸੀ, ਪਰ ਉਸਨੂੰ ਕਾਲੀ ਟੋਪੀ ਵਾਲਾ ਮਾਸਟਰ ਪਸੰਦ ਨਹੀਂ ਆਇਆ ਸੀ। ਇਨ੍ਹਾਂ ਦਿਨਾ ਵਿਚ ਮਕਾਨ ਵੀ ਬਦਲਣਾ ਪੈ ਗਿਆ। ਨਵੇਂ ਮੁਹੱਲੇ ਵਿਚ ਆ ਗਏ। ਕਿਰਾਏ ਤੇ ਮਿਲੇ ਕਮਰੇ ਨਾਲ ਖੁੱਲ੍ਹਾ-ਚੌੜਾ ਵਰਾਂਡਾ ਸੀ। ਵਰਾਂਡੇ ਵਿਚ ਕਣਕ ਦੀਆਂ ਬੋਰੀਆਂ ਟਿਕਾਈਆ ਜਾ ਸਕਦੀਆਂ ਸਨ। ਹਰ ਮਹੀਨੇ ਰਾਮ ਕੌਰ ਪਿਹਾਉਣ ਜੋਗੇ ਦਾਣੇ ਧੋ-ਸਵਾਰ ਕੇ ਸੁਕਾ ਲਿਆ ਕਰੇਗੀ। ਚੱਕੀ ਉੱਤੇ ਖੜ੍ਹੇ ਹੋ ਕੇ ਪਸੰਦ ਦਾ ਆਟਾ ਪਿਹਾ ਲਿਆ ਕਰਾਂਗੇ। ਰੋਟੀ ਤਾਂ ਲੱਜ਼ਤ ਵਾਲੀ ਖਾਵਾਂਗੇ। ਇਹ ਸੋਚਦਾ ਹੋਇਆ ਜੁਗਿੰਦਰ ਸਿੰਘ ਜਲੰਧਰੋਂ ਪਿੰਡ ਜਾਣ ਲਈ ਤਿਆਰ ਹੋਇਆ ਸੀ।

"ਬਾਪੂ ਜੀ ਮੈਂ ਵੀ ਤੁਹਾਡੇ ਨਾਲ ਜਾਣੈਂ।" ਨਿੱਕਾ ਜਿਹਾ ਸਰਵਣ ਬੋਲਿਆ ਸੀ।

"ਕਿੱਥੇ ਜਾਣੈਂ ਤੂੰ ਪੁੱਤ ?"

"ਜਿੱਥੇ ਤੁਸੀਂ ਜਾਣੈਂ।"

"ਮੈਂ ਤਾਂ ਪਿੰਡ ਨੂੰ ਚੱਲਿਆਂ।"

"ਮੈਂ ਵੀ ਪਿੰਡ ਨੂੰ ਜਾਣੈਂ।"

"ਲੈ ਜਾਓ ਇਹਨੂੰ। ਗੱਲੀਂ ਬਾਤੀਂ ਤੁਹਾਡਾ ਦਿਲ ਲਾਈ

ਰੱਖੇਗਾ।" ਰਾਮ ਕੌਰ ਨੇ ਕਿਹਾ।

ਜੁਗਿੰਦਰ ਸਿੰਘ ਨੂੰ ਵੀ ਗੱਲ ਚੰਗੀ ਲੱਗੀ। ਉਹਨੂੰ ਆਪਣੇ ਪੁੱਤਰ ਪਾਸ ਬੈਠਣ, ਉਸ ਨਾਲ ਗੱਲਾਂ ਕਰਨ ਤੇ ਉਸ ਨਾਲ ਖੇਡਣ ਦਾ ਬਹੁਤ ਘੱਟ ਮੌਕਾ ਮਿਲਿਆ ਸੀ। ਜਦੋਂ ਦਾ ਉਹ ਆਪ ਵੱਡਾ ਹੋਇਆ ਸੀ, ਉਸਨੂੰ ਵਿਹਲ ਬਹੁਤ ਘੱਟ ਮਿਲੀ ਸੀ। ਹੋਸ਼ ਸੰਭਾਲਣ ਤੋਂ ਬਾਅਦ ਲਗਾਤਾਰ ਕੰਮ ਹੀ ਕੀਤਾ ਸੀ। ਅੱਜ ਛੇਤੀ ਘਰ ਆ ਗਿਆ ਸੀ। ਤਾਂ ਵੀ ਲਾਰੀਆਂ ਦੇ ਅੱਡੇ ਤੇ ਪਹੁੰਚਦਿਆਂ ਪੰਜ ਵੱਜ ਗਏ ਸਨ। ਲਾਰੀ ਨੇ ਨਕੋਦਰ ਪਹੁੰਚਦਿਆਂ ਪੂਰਾ ਘੰਟਾ ਲਾਇਆ। ਅੱਡੇ ਤੋਂ ਬਾਹਰ ਨਿਕਲ ਕੇ ਟੈਂਪੂਆਂ ਵਾਲੀ ਥਾਂ ਪਹੁੰਚੇ, ਤਾਂ ਰਾਣੀਆਂ ਪਿੰਡ ਨੂੰ ਜਾਂਦਾ ਟੈਂਪੂ ਤੁਰ ਗਿਆ ਸੀ। ਜੁਗਿੰਦਰ ਸਿੰਘ ਭਰਾ ਕਰਮ ਸਿੰਘ ਪਾਸ ਰਾਤ ਰਹਿ ਸਕਦਾ ਸੀ, ਪਰ ਪਿੰਡ ਪਹੁੰਚਣਾ ਜ਼ਰੂਰੀ ਸੀ। ਸਵੇਰੇ ਜਲੰਧਰ ਮੁੜ ਕੇ ਵਰਕਸ਼ਾਪ ਵੀ ਜਾਣਾ ਸੀ।

ਜਲੰਧਰੋਂ ਤੁਰ ਕੇ ਲਾਰੀ ਥਾਂ ਥਾਂ ਰੁਕੀ ਸੀ। ਅਜੇ ਤੇਜ਼ ਬੱਸਾਂ ਚੱਲਣੀਆਂ ਨਹੀਂ ਸ਼ੁਰੂ ਹੋਈਆਂ ਸਨ। ਜੁਗਿੰਦਰ ਸਿੰਘ ਨੂੰ ਅੱਗੇ ਇਸ ਲਾਰੀ ਵਿਚ ਬੈਠਿਆਂ ਕਾਹਲੀ ਨਹੀਂ ਪੈਂਦੀ ਸੀ, ਪਰ ਅੱਜ ਖਿਝ ਆ ਰਹੀ ਸੀ। ਪਰ ਲਾਰੀ ਦੇ ਡਰਾਈਵਰ ਤੇ ਕੰਡਕਟਰ ਨੇ ਵੱਧ ਤੋਂ ਵੱਧ ਸਵਾਰੀਆਂ ਢੋਣੀਆਂ ਸਨ। ਇਸ ਕਰਕੇ ਥਾਂ ਥਾਂ ਗੱਡੀ ਰੋਕਦੇ, ਸਵਾਰੀ ਉਤਾਰਦੇ ਤੇ ਚੜ੍ਹਾਉਂਦੇ।

ਸਰਵਣ ਖਿੜਕੀ ਦੇ ਪਾਸ ਬੈਠਾ ਸੀ। ਚਲਦੀ ਗੱਡੀ ਵਿਚੋਂ ਦਰੱਖਤਾਂ ਨੂੰ ਦੌੜਦੇ ਦੇਖਦਾ।

"ਬਾਪੂ ਜੀ! ਆਹ ਦੇਖੋ। ਦਰੱਖਤ ਭੱਜੇ ਜਾ ਰਹੇ ਐ। ਇਹ ਕਿੱਥੇ ਨੂੰ ਜਾ ਰਹੇ ਐ ?"

"ਪੁੱਤ, ਇਹ ਆਪਣੇ ਆਪਣੇ ਘਰ ਨੂੰ ਜਾ ਰਹੇ ਐ।"

"ਇਨ੍ਹਾਂ ਦਾ ਘਰ ਕਿੱਥੇ ਐ ?"

"ਪੁੱਤ! ਇਹਨਾਂ ਦਾ ਘਰ ਸੜਕਾਂ ਦੇ ਕਿਨਾਰੇ ਕਿਨਾਰੇ ਐ। ਇਹ ਹਵਾ-ਹਾਰੇ ਰਹਿੰਦੇ ਐ। ਦੌੜ ਵੀ ਇਥੇ ਈ ਲਾਉਂਦੇ ਐ, ਰਹਿੰਦੇ ਵੀ ਇਥੇ ਈ ਐ।" ਸਰਵਣ ਨੇ ਬਾਪੂ ਦੀ ਗੱਲ ਸੁਣੀ, ਪਰ ਉਸਦੀ ਸੁਰਤੀ ਦੌੜ ਰਹੇ ਦਰੱਖਤਾਂ ਨੇ ਜ਼ਿਆਦਾ ਖਿੱਚੀ ਹੋਈ ਸੀ।

ਲਾਂਬੜੇ ਲਾਰੀ ਰੁਕੀ, ਤਾਂ ਭੁੱਜੇ ਨਿਮਕ-ਲੱਗੇ ਛੋਲੇ ਵੇਚਣ ਵਾਲਾ ਮੁੰਡਾ ਲਾਰੀ ਵਿਚ ਆ ਗਿਆ।

"ਬਾਪੂ ਜੀ! ਚੀਜ਼ੀ ਲੈਣੀ ਐ" ਸਰਵਣ ਬੋਲਿਆ। ਜੁਗਿੰਦਰ ਸਿੰਘ ਨੇ ਛੋਲੇ ਵੇਚਦੇ ਮੁੰਡੇ ਨੂੰ ਕਿਹਾ—

"ਲਿਆ ਕਾਕਾ! ਇਕ ਥੈਲੀ ਦੇ ਦੇ।" ਮੁੰਡੇ ਨੇ ਇਕ ਚੁਆਨੀ ਲਈ ਤੇ ਭੁੱਜੇ ਛੋਲਿਆਂ ਦਾ ਭਰਿਆ ਲਫਾਫਾ ਫੜਾ ਦਿੱਤਾ। ਜੁਗਿੰਦਰ ਸਿੰਘ ਨੇ ਲਫਾਫੇ ਵਿਚੋਂ ਇਕ ਮੁੱਠ ਛੋਲੇ ਆਪ ਲੈ ਲਏ, ਤੇ ਬਾਕੀ ਸਰਵਣ ਨੂੰ ਫੜਾ ਦਿੱਤੇ। ਸਰਵਣ ਮੜੱਕ ਮੜੱਕ ਛੋਲੇ ਖਾਣ ਲੱਗ ਪਿਆ। ਦੌੜਦੇ ਦਰੱਖਤਾਂ ਨੂੰ ਦੇਖਣ ਦੇ ਨਾਲ ਨਾਲ ਉਸਨੂੰ ਛੋਲੇ ਚੱਬਦੇ ਜਾਣ ਦਾ ਇਕ ਹੋਰ ਆਹਰ ਮਿਲ ਗਿਆ।

ਜੁਗਿੰਦਰ ਸਿੰਘ ਵਾਰ ਵਾਰ ਆਪਣੇ ਪੁੱਤਰ ਵੱਲ ਦੇਖਦਾ। ਉਸ ਨੂੰ ਭੋਲਾ-ਭਾਲਾ ਤੇ ਕੁਝ ਨਾ ਕੁਝ ਬੋਲੀ ਜਾਂਦਾ ਆਪਣਾ ਪੁੱਤਰ ਬੜਾ ਪਿਆਰਾ ਪਿਆਰਾ ਲੱਗ ਰਿਹਾ ਸੀ। ਕਿੰਨੀਆਂ ਸੋਹਣੀਆਂ ਗੱਲਾਂ ਕਰਦਾ ਐ ? ਉਸਨੂੰ ਘਰ ਬੈਠੀ ਆਪਣੀ ਪਤਨੀ ਰਾਮ ਕੌਰ ਦੀ ਯਾਦ ਆ ਰਹੀ ਸੀ। ਉਸ ਦੀ ਕੁੱਖ ਫੇਰ ਹਰੀ ਹੋ ਗਈ ਸੀ।

ਰਾਮ ਕੌਰ ਨੇ ਪਿੰਡੋਂ ਦੇਸੀ ਕਣਕ ਲਿਆਉਣ ਲਈ ਦਲੀਲ ਤਾਂ ਇਹ ਦਿੱਤੀ ਸੀ ਕਿ ਫੋਕਲੀ ਜਿਹੀ ਕਣਕ ਖਾ ਕੇ ਮੇਰਾ ਪੁੱਤ ਕਿਹੋ ਜਿਹਾ ਜੁਆਨ ਬਣੇਗਾ, ਪਰ ਜੁਗਿੰਦਰ ਸੋਚ ਰਿਹਾ ਸੀ, ਰਾਮ ਕੌਰ ਨੂੰ ਆਪ ਵੀ ਚੰਗੀ ਖੁਰਾਕ ਚਾਹੀਦੀ ਹੈ। ਉਹਦੀ ਕੁੱਖ ਵਿਚ ਬੱਚਾ ਹੈ। ਹੋਰ ਕਿਹੜੀ ਅਸੀਂ ਕੋਈ ਗਜ਼ਾ ਖਾਂਦੇ ਹਾਂ ? ਰੋਟੀ ਹੈ, ਦਾਲ-ਸਬਜ਼ੀ ਹੈ ਜਾਂ ਚੂਲੀ ਚੂਲੀ ਦੁੱਧ ਹੈ। ਜੁਗਿੰਦਰ ਸਿੰਘ ਆਪ ਮੀਟ-ਮੁਰਗੇ ਦਾ ਸ਼ੌਕੀਨ ਸੀ, ਪਰ ਉਹ ਘਰ ਕਦੇ ਮੁਰਗੇ ਤੇ ਬੱਕਰੇ ਦਾ ਮਾਸ ਨਹੀਂ ਸੀ ਲਿਆਇਆ। ਰਾਮ ਕੌਰ ਨੂੰ ਮੀਟ-ਮੁਰਗਾ ਬਣਾਉਣ ਦੀ ਜਾਚ ਵੀ ਨਹੀਂ ਸੀ। ਅਸਲ ਵਿਚ ਤੀਵੀਆਂ ਉਦੋਂ ਮੀਟ-ਮੁਰਗੇ ਘਰਾਂ ਵਿਚ ਕਿੱਥੇ ਬਣਾਉਂਦੀਆਂ ਸਨ ? ਪਿੰਡਾਂ ਵਿਚ ਬਾਰਾਂ ਮਹੀਨੇ ਦਾਲ ਹੀ ਚਲਦੀ ਸੀ। ਕਦੇ-ਕਦੇ ਮੌਸਮੀ ਸਬਜ਼ੀ ਵੀ ਬਣਦੀ। ਮੀਟ ਮੁਰਗਾ ਤਾਂ ਖਾਸ ਖਾਸ ਮੌਕਿਆਂ ਉੱਤੇ ਹੀ ਬਣਦਾ। ਉਹ ਵੀ ਮਰਦ ਆਪ ਹੀ ਬਣਾਉਂਦੇ। ਮਰਦਾਂ ਵਿਚੋਂ ਵੀ ਕਿਸੇ ਕਿਸੇ ਨੂੰ ਹੀ ਇਹ ਚੀਜ਼ਾਂ ਤੁੜਕਣੀਆਂ-ਰਿਨ੍ਹਣੀਆਂ ਆਉਂਦੀਆਂ ਸਨ। ਬਹੁਤ ਵਾਰ ਤਾਂ ਮਰਦ ਇਹ ਸ਼ੌਕ ਬਾਹਰ ਢਾਬਿਆਂ ਉੱਤੇ ਖਾ ਕੇ ਹੀ ਪੂਰੇ ਕਰ ਆਉਂਦੇ।

ਇਸ ਲਈ ਘਰ ਵਿਚ ਉਹ ਕਣਕ ਜ਼ਰੂਰ ਹੋਣੀ ਚਾਹੀਦੀ ਹੈ, ਜਿਸਦੀ ਰੋਟੀ ਸੁਆਦ ਵੀ ਲੱਗੇ, ਤੇ ਤਨ ਨੂੰ ਤਾਕਤ ਵੀ ਦੇਵੇ, ਰਾਮ ਕੌਰ ਨੂੰ ਵੀ, ਮੈਨੂੰ ਵੀ, ਸਰਵਣ ਤੇ ਆਉਣ ਵਾਲੇ ਬੱਚੇ ਨੂੰ ਵੀ। ਜੁਗਿੰਦਰ ਸੋਚਦਾ ਜਾ ਰਿਹਾ ਸੀ।

ਸਰਵਣ ਚਾਅ ਚਾਅ ਨਾਲ ਫੁਦਕਦਾ ਫੁਦਕਦਾ ਪਿੰਡ ਦੇ ਰਾਹ ਤੁਰਿਆ ਜਾ ਰਿਹਾ ਸੀ। ਉਸਦੇ ਤਨ ਉੱਤੇ ਕਮੀਜ਼ ਤੇ ਨਿੱਕਰ ਸੀ। ਪੈਰੀਂ ਜਰਾਬਾਂ ਤੇ ਕੱਪੜੇ ਦੇ ਫਲੀਟ ਸਨ। ਤੁਰਦਾ ਤੁਰਦਾ ਟਪੂਸੀ ਮਾਰਦਾ। ਉਸ ਲਈ ਤੁਰਨਾ ਵੀ ਖੇਡ ਸੀ। ਜੁਗਿੰਦਰ ਸਿੰਘ ਇਹ ਗੱਲ ਪਹਿਲਾਂ ਵੀ ਜਾਣਦਾ ਸੀ, ਪਰ ਅੱਜ ਆਪਣੇ ਬੱਚੇ ਨੂੰ ਫੁਦਕਦਿਆਂ ਦੇਖ ਕੇ ਇਉਂ ਲੱਗ ਰਿਹਾ ਸੀ, ਜਿਵੇਂ ਉਹ ਅੱਜ ਨਵਾਂ ਗਿਆਨ ਹਾਸਲ ਕਰ ਰਿਹਾ ਸੀ। ਕਣਕਾਂ ਵੱਢੀਆਂ ਗਈਆਂ ਹੋਣ ਕਰਕੇ ਬਹੁਤੇ

ਖੇਤ ਵਿਹਲੇ ਸਨ। ਕਿਤੇ ਕਿਤੇ ਹਰਾ ਚਾਰਾ ਬੀਜਿਆ ਨਜ਼ਰ ਆ ਰਿਹਾ ਸੀ। ਕਿਤੇ ਕਿਤੇ ਮੋਢੇ ਕਮਾਦ ਨੂੰ ਪਾਣੀ ਦਿੱਤਾ ਨਜ਼ਰ ਆ ਰਿਹਾ ਸੀ। ਖੇਤਾਂ ਦੇ ਕਿਨਾਰੇ ਕਿਨਾਰੇ ਕੁਝ ਹਰੇ ਖ਼ੁਦ-ਰੋ ਪੌਦੇ ਖੜ੍ਹੇ ਸਨ। ਇਨ੍ਹਾਂ ਵਿਚ ਤਿਤਲੀਆਂ ਖੇਲ੍ਹ ਰਹੀਆਂ ਸਨ। ਇਕ ਤਿਤਲੀ ਨੇ ਸਰਵਣ ਦਾ ਧਿਆਨ ਖਿੱਚਿਆ। ਉਹ ਉਸਦੇ ਪਿੱਛੇ ਦੌੜਿਆ। ਤਿਤਲੀ ਉੱਡ ਕੇ ਅੱਗੇ ਚਲੀ ਗਈ। ਸਰਵਣ ਉਸਨੂੰ ਲੱਭਣ ਨੂੰ ਹੋਰ ਅੱਗੇ ਗਿਆ। ਪਰ ਉੱਥੇ ਕੁਝ ਪੌਦਿਆਂ ਨੂੰ ਫੁੱਲ ਲੱਗੇ ਹੋਏ ਸਨ। ਸਰਵਣ ਤਿਤਲੀ ਨੂੰ ਭੁੱਲ ਕੇ ਫੁੱਲਾਂ ਉੱਤੇ ਝੁਕ ਗਿਆ। ਫੁੱਲ ਦੋ ਹੱਥਾਂ ਵਿਚਕਾਰ ਲੈ ਲਏ। ਉਹਨਾਂ ਨੂੰ ਦੇਖਦਾ ਰਿਹਾ।

"ਬਾਪੂ ਜੀ! ਤੋੜ ਲਵਾਂ ਫੁੱਲ ?"

"ਤੋੜ ਲੈ ਪੁੱਤ।"

"ਭਾਈ ਮਾਰੂਗਾ ਤਾਂ ਨਹੀਂ ?" ਸਾਹਮਣੇ ਖੇਤ ਦਾ ਮਾਲਕ ਸੀ।

"ਨਹੀਂ ਮਾਰੂਗਾ। ਭਾਵੇਂ ਸਾਰੇ ਫੁੱਲ ਤੋੜ ਲੈ।" ਸਰਵਣ ਨੇ ਦੋ ਫੁੱਲ ਤੋੜ ਲਏ।

ਕੁਝ ਹੋਰ ਅੱਗੇ ਜਾ ਕੇ ਅੱਧਾ ਵੱਢਿਆ ਹੋਇਆ ਤੇ ਅੱਧਾ ਖੜ੍ਹਾ ਕਮਾਦ ਦਾ ਖੇਤ ਨਜ਼ਰ ਆਇਆ।

"ਪੁੱਤ! ਗੰਨਾ ਚੂਪਣਾ ਐ ?"

"ਹਾਂ! ਬਾਪੂ ਜੀ।"

ਜੁਗਿੰਦਰ ਸਿੰਘ ਨੇ ਇਕ ਗੰਨਾ ਪੁੱਟਿਆ। ਛਿੱਲਿਆ। ਵਿਚਕਾਰੋਂ ਭੰਨਿਆ। ਅੱਧਾ ਗੰਨਾ ਸਰਵਣ ਨੂੰ ਫੜਾਇਆ ਤੇ ਅੱਧਾ ਆਪ ਲੈ ਲਿਆ।

"ਚੂਪ ਲਏਂਗਾ ਆਪ ?" ਜੁਗਿੰਦਰ ਸਿੰਘ ਨੇ ਪੁੱਛਿਆ।

"ਹਾਂ, ਬਾਪੂ ਜੀ।"

ਸਰਵਣ ਨੂੰ ਗੰਨਾ ਚੂਪਣਾ ਵੀ ਮਾਂ-ਪਿਉ ਨੇ ਮਸੀਂ ਸਿਖਾਇਆ ਸੀ। ਪਹਿਲਾਂ ਪਹਿਲਾਂ ਤਾਂ ਕਿਸੇ ਸ਼ਹਿਰੀ ਮੁੰਡੇ ਨੂੰ ਗੰਨਾ ਚੂਪਦਾ ਦੇਖ ਕੇ ਮਾਂ ਨੂੰ ਕਹਿੰਦਾ ਸੀ—"ਮਾਤਾ ਜੀ! ਮੈਂ ਵੀ ਗੰਨਾ ਖਾਣਾ ਐ।"

"ਗੰਨਾ ਖਾਈਦਾ ਨਹੀਂ, ਚੂਪੀਦਾ ਐ।" ਮਾਂ ਨੇ ਸਮਝਾਇਆ। ਮਾਂ ਨੇ ਗੰਨਾ ਖਰੀਦ ਕੇ ਪੁੱਤਰ ਨੂੰ ਦਿੱਤਾ, ਤੇ ਫੇਰ ਦੱਸਿਆ, ਦੰਦਾਂ ਨਾਲ ਗੰਨੇ ਦਾ ਛਿਲਕਾ ਕਿਵੇਂ ਲਾਹੀਦਾ ਹੈ, ਤੇ ਅੰਦਰਲੀ ਪੋਰੀ ਦੰਦਾਂ ਵਿਚ ਲੈ ਕੇ ਕਿਵੇਂ ਚੂਪੀਦੀ ਹੈ?

ਜੁਗਿੰਦਰ ਸਿੰਘ ਨੇ ਦੇਖਿਆ, ਸਰਵਣ ਦੀ ਤੁਰਨ ਦੀ ਰਫ਼ਤਾਰ ਘੱਟ ਗਈ ਸੀ, ਤਾਂ ਵੀ ਉਹ ਕਾਫੀ ਜ਼ੋਰ ਲਾ ਕੇ ਗੰਨਾ ਛਿਲਦਾ ਸੀ, ਤੇ ਰਸ ਨਚੋੜਦਾ ਸੀ।

"ਗੰਨਾ ਚੂਪਣ ਨਾਲ ਇਹਦੇ ਅੰਦਰ ਖ਼ੁਰਾਕ ਜਾ ਰਹੀ ਐ। ਥਕਾਵਟ ਵੀ ਭੁਲਿਆ ਹੋਇਆ ਐ। ਸਗੋਂ ਕੁਝ ਤਾਜ਼ਾ ਦਮ ਹੋ ਜਾਏਗਾ।" ਜੁਗਿੰਦਰ ਸਿੰਘ ਨੇ ਆਪਣੇ ਆਪ ਨੂੰ ਆਖਿਆ।

ਅੱਧੀ ਖੂਹੀ ਆ ਗਈ। ਖੂਹੀ ਦੀ ਭੌਣੀ ਉੱਤੇ ਲਟਕਦਾ ਡੋਲ ਜੁਗਿੰਦਰ ਸਿੰਘ ਨੇ ਖੂਹ ਵਿਚ ਵਰ੍ਹਾਇਆ। ਪਾਣੀ ਕੱਢਿਆ। ਗੰਨੇ ਦੀ ਰਸ ਨਾਲ ਚਿਪਚਿਪਾ ਹੋ ਗਿਆ ਸਰਵਣ ਦਾ ਮੂੰਹ ਤੇ ਹੱਥ ਧੋਤੇ। ਸਰਵਣ ਨੇ ਨਿੱਕੇ ਜਿਹੇ ਬੁੱਕ ਨਾਲ ਕੁਝ ਘੁੱਟ ਪਾਣੀ ਪੀਤਾ।

"ਬੈਠ ਜਾ ਪੁੱਤ! ਥੱਕ ਗਿਆ ਹੋਏਂਗੇ।" ਪਿਉ ਨੇ ਕਿਹਾ। ਸਰਵਣ ਬੈਠ ਗਿਆ, ਪਰ ਬਹੁਤੀ ਦੇਰ ਨਹੀਂ। ਖੂਹੀ ਦੇ ਛੱਤੇ ਹੋਏ ਵਰਾਂਡੇ ਵਿਚ ਬਣੇ ਇੱਟਾਂ ਦੇ ਥੜ੍ਹੇ ਉੱਤੇ ਚੜ੍ਹ ਗਿਆ। ਕੰਧ ਦੇ ਝਰੋਖਿਆਂ ਵਿਚੋਂ ਖੇਤਾਂ ਦੇ ਨਜ਼ਰ ਆਉਂਦੇ ਦ੍ਰਿਸ਼ ਦੇਖਣ ਵਿਚ ਰੁੱਝ ਗਿਆ। ਇਕ ਖੇਤ ਵਿਚ ਕਿਰਸਾਣ ਹਲ ਵਾਹ ਰਿਹਾ ਸੀ।

"ਬਾਪੂ ਜੀ, ਔਹ ਭਾਈ ਕੀ ਕਰ ਰਿਹਾ ਐ ?"

"ਪੁੱਤ! ਹੱਲ ਵਾਹ ਰਿਹਾ ਐ।"

"ਉਹਦੇ ਪਾਸ ਦੋ ਗਊਆਂ ਐ।"

"ਪੁੱਤ! ਗਊਆਂ ਨਹੀਂ, ਬਲਦ ਐ।"

"ਬਲਦ ਕੌਣ ਹੁੰਦਾ ਐ ?"

ਜੁਗਿੰਦਰ ਸਿੰਘ ਚੁੱਪ ਕਰ ਗਿਆ। ਕੀ ਉੱਤਰ ਦੇਵੇ ? ਫੇਰ ਬੋਲਿਆ, "ਬਲਦ ਗਊਆਂ ਦੇ ਭਰਾ ਹੁੰਦੇ ਐ।"

ਅਚਾਨਕ ਪਿੰਡ ਦੇ ਰਾਹ ਉੱਤੇ ਇੱਟਾਂ ਨਾਲ ਲੱਦੇ ਖੋਤੇ ਨਜ਼ਰ ਆਏ। "ਬਾਪੂ ਜੀ! ਔਹ ਘੋੜੇ ਦੇਖੋ।"

"ਇਹ ਘੋੜੇ ਨਹੀਂ, ਖੋਤੇ ਐ।"

"ਖੋਤੇ ਕੀ ਹੁੰਦੇ ਐ ?"

ਜੁਗਿੰਦਰ ਸਿੰਘ ਇਕ ਵਾਰ ਫੇਰ ਚੁੱਪ ਕਰ ਗਿਆ। ਫੇਰ ਬੋਲਿਆ "ਖੋਤੇ ਘੋੜਿਆਂ ਦੇ ਨਾਲਾਇਕ ਭਰਾ ਹੁੰਦੇ ਐ।"

"ਨਾਲਾਇਕ ਕੀ ?"

"ਜਿਨ੍ਹਾਂ ਨੂੰ ਪੜ੍ਹਨਾ ਨਹੀਂ ਆਉਂਦਾ।"

ਜੁਗਿੰਦਰ ਸਿੰਘ ਨੂੰ ਯਾਦ ਆ ਗਿਆ, ਸਰਵਣ ਇਕ ਦਿਨ ਸਕੂਲ ਜਾ ਕੇ ਮੁੜ ਕੇ ਗਿਆ ਹੀ ਨਹੀਂ ਸੀ।

"ਤੂੰ ਘੋੜਾ ਬਣਨੈ ਕਿ ਖੋਤਾ ?" ਜੁਗਿੰਦਰ ਸਿੰਘ ਨੇ ਪੁੱਛਿਆ "ਜੇ ਪੜ੍ਹੇਂਗਾ, ਤਾਂ ਘੋੜਾ ਬਣੇਗਾ, ਨਹੀਂ ਤਾਂ ਖੋਤਾ। ਤੂੰ ਪੜ੍ਹੇਂਗਾ?"

"ਹਾਂ ਪੜ੍ਹੂੰਗਾ।" ਦੋਵੇਂ ਪਿਉ ਪੁੱਤਰ ਤੁਰ ਪਏ। ਸਰਵਣ ਦੀ ਚਾਲ ਇਕ ਵਾਰ ਫੇਰ ਹੌਲੀ ਹੋ ਗਈ ਸੀ।

"ਥੱਕ ਗਿਆ ਐਂ ? ਚੁੱਕ ਲਵਾਂ ?" ਜੁਗਿੰਦਰ ਸਿੰਘ ਨੇ ਪੁੱਛਿਆ।

ਬਿਨਾਂ ਉੱਤਰ ਦਿੱਤਿਆਂ ਪੁੱਤਰ ਨੇ ਪਿਉ ਦੇ ਮੋਢੇ ਚੜ੍ਹਨ

ਲਈ ਬਾਹਾਂ ਖੋਲ੍ਹੀਆਂ। ਜੁਗਿੰਦਰ ਸਿੰਘ ਨੇ ਉਸਨੂੰ ਆਪਣੇ ਖੱਬੇ ਮੋਢੇ ਉੱਤੇ ਚੜ੍ਹਾ ਲਿਆ। ਬੱਚੇ ਨੇ ਦੋਵੇਂ ਲੱਤਾਂ ਪਿਉ ਦੇ ਤਨ ਦੇ ਅੱਗੇ ਪਿੱਛੇ ਲਮਕਾ ਲਈਆਂ। ਇਹ ਮੋਢਾ ਥੱਕ ਗਿਆ, ਤਾਂ ਉਸਨੂੰ ਸੱਜੇ ਮੋਢੇ ਉੱਤੇ ਚੜ੍ਹਾ ਲਿਆ। ਕੁਝ ਫਾਸਲਾ ਚਲ ਕੇ ਜੁਗਿੰਦਰ ਸਿੰਘ ਨੇ ਪੁੱਤਰ ਨੂੰ ਧੌਣ ਦੇ ਪਿੱਛੇ ਨੂੰ ਖਿਸਕਾ ਕੇ ਉਸ ਦੀਆਂ ਦੋਵੇਂ ਲੱਤਾਂ ਆਪਣੀ ਹਿੱਕ ਉੱਤੇ ਲਮਕਾ ਲਈਆਂ।

ਆਕਾਸ਼ ਵਿਚ ਢਲ ਰਹੇ ਸੂਰਜ ਦਾ ਰੰਗ ਸੁਨਹਿਰੀ ਤੋਂ ਸੰਗਤਰੀ ਹੋ ਰਿਹਾ ਸੀ। ਆਕਾਸ਼ ਵਿਚ ਤਿੱਤਰ-ਖੰਭੀ ਬਦਲੀ ਵੀ ਪਰਗਟ ਹੋ ਗਈ ਸੀ, ਤੇ ਇਕ ਪਾਸੇ ਤੋਂ ਦੂਜੇ ਪਾਸੇ ਨੂੰ ਖਿਸਕ ਰਹੀ ਸੀ। ਬੱਦਲੀ ਦੀਆਂ ਫੁੱਟੀਆਂ ਰਾਹ ਵਿਚ ਆ ਜਾਣ ਕਰਕੇ ਧਰਤੀ ਤੇ ਆ ਰਹੀ ਧੁੱਪ ਡੱਬ-ਖੜੱਬੀ ਹੋ ਰਹੀ ਸੀ। ਕਿਤੇ ਧੁੱਪ ਨਜ਼ਰ ਆਉਂਦੀ, ਕਿਤੇ ਛਾਂ।

ਇਹ ਲੀਲ੍ਹਾ ਦੇਖ ਕੇ ਸਰਵਣ ਬਾਪੂ ਦੀ ਘਨੇੜੀ ਤੋਂ ਉਤਰ ਆਇਆ। ਦੌੜ ਦੌੜ ਕੇ ਧੁੱਪ-ਛਾਂ ਨੂੰ ਮਿੱਧਣ ਦੀ ਕੋਸ਼ਿਸ਼ ਕਰਨ ਲੱਗਾ। ਸਰਵਣ ਦੀ ਇਸ ਖੇਡ ਨੇ ਜੁਗਿੰਦਰ ਸਿੰਘ ਨੂੰ ਆਪਣੀ ਪਹਿਲੀ ਜ਼ਿੰਦਗੀ ਚੇਤੇ ਕਰਵਾ ਦਿੱਤੀ। ਸ਼ਹਿਰ ਦੇ ਸਕੂਲ ਵਿਚ, ਪੰਜਵੀਂ ਜਮਾਤ ਵਿਚ ਪੜ੍ਹਦਿਆਂ, ਜੇਠ ਹਾੜ੍ਹ ਦੇ ਮਹੀਨਿਆਂ ਵਿਚ ਇਉਂ ਹੀ ਤਿਰਕਾਲਾਂ ਨੂੰ ਪਿੰਡ ਨੂੰ ਆਇਆ ਕਰਦੇ ਸਨ। ਛੁੱਟੀ ਤਾਂ ਪਹਿਲਾਂ ਹੋ ਜਾਂਦੀ ਸੀ, ਪਰ ਤੇਜ਼ ਧੁੱਪ ਤੋਂ ਬਚਣ ਲਈ ਲਉਢਾ-ਵੇਲਾ ਸਕੂਲ ਦੇ ਕਮਰਿਆਂ ਵਿਚ ਬਿਤਾਉਂਦੇ। ਉੱਦਮੀ ਮੁੰਡੇ ਘਰ ਦਾ ਕੰਮ ਕਰਨ ਲਗ ਪੈਂਦੇ। ਬਾਕੀ ਬੈਂਚਾਂ ਤੇ ਬੈਠੇ ਰਹਿੰਦੇ। ਦਿਨ ਢਲਣ ਵੇਲੇ ਪਿੰਡ ਦੇ ਰਾਹ ਵਿਚ ਸੂਰਜ ਦੀ ਰੋਸ਼ਨੀ ਦੀ ਧੁੱਪ-ਛਾਂ ਦੀ ਖੇਡ ਦੇਖਦੇ। ਜੁਗਿੰਦਰ ਸਿੰਘ ਨੂੰ ਯਾਦ ਆਇਆ, ਉਹ ਆਪ ਤੇ ਉਸਦਾ ਸਾਥੀ ਤਾਰਾ ਸਿੰਘ ਦੌੜੀ ਜਾਂਦੀ ਧੁੱਪ ਨੂੰ ਪਕੜਨ ਦੀ ਕੋਸ਼ਿਸ਼ ਕਰਿਆ ਕਰਦੇ ਸਨ। ਕਦੇ ਪੈਰ ਛਾਂ ਉੱਤੇ ਰੱਖਦੇ, ਤੇ ਕਦੇ ਛੜੱਪਾ ਮਾਰ ਕੇ ਧੁੱਪ ਉੱਤੇ।

ਪਿੰਡ ਦਿਸਣ ਲੱਗ ਪਿਆ। ਖੰਗੂੜੇ ਪਿੰਡ ਵਲੋਂ ਚਰ ਕੇ ਆ ਰਿਹਾ ਪਸ਼ੂਆਂ ਦਾ ਚੌਣਾ ਨਜ਼ਰ ਆਇਆ। ਸੋਟੀ ਹੱਥ ਵਿਚ ਫੜੀ ਸੱਲ੍ਹਾਂ ਦਾ ਚਾਨਣ ਸਿੰਘ ਨਾਲ ਨਾਲ ਆ ਰਿਹਾ ਸੀ।

"ਵਾਹ ਬਈ ਵਾਹ! ਜੁਗਿੰਦਰ ਸਿਹਾਂ। ਤੂੰ ਭਰਾਵਾ! ਕਿੱਦਾਂ ਅੱਜ ਪਿੰਡ ਦਰਸ਼ਨ ਦਿੱਤੇ ਐ ? ਤੂੰ ਤਾਂ ਈਦ ਦਾ ਚੰਨ ਈ ਹੋ ਗਿਐ ?"

"ਅੰਨ-ਜਲ ਦੀ ਕੀ ਗੱਲ ਐ ਚਾਨਣ ਸਿਹਾਂ।"

"ਆਹ ਤੇਰਾ ਪੁੱਤ ਐ ?"

"ਹਾਂ, ਚਾਨਣ ਸਿਹਾਂ।"

ਚਾਨਣ ਸਿੰਘ ਨੇ ਉਹਨੂੰ ਚੁੱਕ ਕੇ ਮੱਝ ਦੀ ਪਿੱਠ ਉੱਤੇ ਬੈਠਾ ਦਿੱਤਾ। ਸਰਵਣ ਡਰ ਗਿਆ, ਤੇ ਰੋਣ ਲੱਗ ਪਿਆ। ਬਾਪੂ ਵੱਲ ਬਾਹਾਂ ਵਧਾ ਕੇ ਇਸ਼ਾਰਾ ਕਰਨ ਲੱਗਾ, ਮੈਨੂੰ ਉਤਾਰੋ।

"ਕੰਜਰਾ! ਨਹੀਂ ਡਿਗਦਾ। ਮੈਂ ਤੈਨੂੰ ਫੜਿਆ ਹੋਇਆ ਐ। ਤੂੰ ਤਾਂ ਸ਼ਹਿਰੀਆ ਈ ਨਿਕਲਿਆ।" ਚਾਨਣ ਸਿੰਘ ਨੇ ਸਰਵਣ ਨੂੰ ਕਿਹਾ। ਸਰਵਣ ਰੋਣੋਂ ਹਟ ਗਿਆ, ਪਰ ਪਿਉ ਵਲ ਮੁੜ ਮੁੜ ਦੇਖੇ।

"ਉਤਰਨਾ ਐ ?" ਚਾਨਣ ਸਿੰਘ ਨੇ ਪੁੱਛਿਆ। ਸਰਵਣ ਨੇ ਹਾਂ ਵਿਚ ਧੌਣ ਹਿਲਾਈ। ਚਾਨਣ ਸਿੰਘ ਨੇ ਫੜ ਕੇ ਜ਼ਮੀਨ ਉੱਤੇ ਖੜ੍ਹਾ ਕਰ ਦਿੱਤਾ। ਇਕ ਕੱਟੀ ਨੇੜਿਉਂ ਦੀ ਲੰਘੀ। ਸਰਵਣ ਉਸਨੂੰ ਗਹੁ ਨਾਲ ਦੇਖਣ ਲੱਗਾ।

"ਕੱਟੀ ਉੱਤੇ ਬੈਠਣਾ ਐ ?"

ਸਰਵਣ ਨੇ ਕੋਈ ਜਵਾਬ ਨਹੀਂ ਦਿੱਤਾ। ਉਹ ਆਪਣੇ ਪਿਉ ਦੀ ਉਂਗਲੀ ਫੜੀ ਚੌਣੇ ਦੇ ਪਿੱਛੇ ਪਿੱਛੇ ਤੁਰਦਾ ਰਿਹਾ। ਧਿਆਨ ਭੂਰੇ ਰੰਗ ਦੀ ਕੱਟੀ ਵੱਲ ਸੀ। ਚਾਨਣ ਸਿੰਘ ਨੇ ਪਸ਼ੂ ਆਪਣੀ ਹਵੇਲੀ ਦੇ ਵਿਹੜੇ ਵਿਚ ਨੂੰ ਛਿਛਕਾਰਦਿਆਂ ਜੁਗਿੰਦਰ ਸਿੰਘ ਨੂੰ ਆਖਿਆ—

"ਆ ਮਿਸਤਰੀ! ਕੋਈ ਸੇਵਾ ਕਰੀਏ। ਮੁੰਡੇ ਨੂੰ ਮੱਝ ਦੀਆਂ ਧਾਰਾਂ ਦੇਈਏ।"

"ਬਹੁਤ-ਬਹੁਤ ਮਿਹਰਬਾਨੀ ਚਾਨਣ ਸਿਹਾਂ! ਕਦੇ ਫੇਰ ਆਵਾਂਗੇ। ਅੱਜ ਪਿੰਡ ਪਹੁੰਚਣ ਦੀ ਕਾਹਲ ਐ। ਸਵੇਰੇ ਮੁੜਨਾ ਵੀ ਐ।"

ਆਪਣੇ ਖੂਹ ਤੋਂ ਮੁੜ ਕੇ ਆਉਂਦੀ ਲੰਬੜਦਾਰਨੀ ਮਹਾਂ ਕੌਰ ਨਜ਼ਰ ਆਈ। ਨਾਲ ਵੱਡਾ ਮੁੰਡਾ ਅਵਤਾਰ ਸਿੰਘ ਸੀ। ਮਹਾਂ ਕੌਰ ਨੇ ਸਿਰ ਤੇ ਟੋਕਰਾ ਚੁੱਕਿਆ ਹੋਇਆ ਸੀ, ਜਿਸ ਵਿਚ ਲੋਹੇ ਤੇ ਪਿੱਤਲ ਦੇ ਭਾਂਡੇ ਦਿਸ ਰਹੇ ਸਨ। ਜ਼ਾਹਰ ਸੀ, ਖੂਹ ਉੱਤੇ ਹਾਲੀਆਂ-ਪਾਲੀਆਂ ਨੂੰ ਤਿਰਕਾਲਾਂ ਦੀ ਰੋਟੀ ਪੁਚਾ ਕੇ ਆਈ ਸੀ। ਅਵਤਾਰ ਸਿੰਘ ਨੇ ਸੱਜੀ ਬਾਂਹ ਨਾਲ ਲੋਹੇ ਦੀ ਬਾਲਟੀ ਚੁੱਕੀ ਹੋਈ ਸੀ, ਜੋ ਖੱਦਰ ਦੇ ਪੋਣੇ ਨਾਲ ਢਕੀ ਹੋਈ ਸੀ।

"ਤਾਈ! ਸਤਿ ਸ੍ਰੀ ਅਕਾਲ।" ਜੁਗਿੰਦਰ ਸਿੰਘ ਨੇ ਉੱਚੀ ਅਵਾਜ਼ ਵਿਚ ਆਖਿਆ। ਮਹਾਂ ਕੌਰ ਨੇ ਜੁਗਿੰਦਰ ਸਿੰਘ ਨੂੰ ਧਿਆਨ ਨਾਲ ਦੇਖਿਆ।

"ਜੁਗਿੰਦਰ ਸਹੁੰ ਐ ?" ਮਹਾਂ ਕੌਰ ਬੋਲੀ।

"ਹਾਂ, ਤਾਈ।"

"ਇਹ ਕਾਕਾ ਤੇਰਾ ਪੁੱਤ ਐ ?"

"ਹਾਂ, ਤਾਈ।"

"ਜੀਊਂਦਾ ਰਹੇ। ਜੁਆਨੀਆਂ ਮਾਣੇ। ਸੁਣਾ ਤੇਰੀ ਬਹੂ

ਦਾ ਕੀ ਹਾਲ ਐ ? ਕੀ ਨਾਂ ਸੀ ਉਹਦਾ ?"

"ਰਾਮ ਕੌਰ, ਤਾਈ।"

"ਉਹ ਰਾਜੀ ਬਾਜੀ ਐ ?"

"ਹਾਂ, ਤਾਈ।"

"ਮਿਸਤਰੀ ਆ ਦੁੱਧ ਪਿਲਾਈਏ। ਤਾਜ਼ਾ ਚੋ ਕੇ ਲਿਆਇਆ ਆਂ।" ਅਵਤਾਰ ਸਿੰਘ ਨੇ ਕਿਹਾ।

"ਰੋਜ਼ ਤੇਰਾ ਦੁੱਧ ਈ ਪੀਨੇ ਆਂ। ਸੁਣਾ! ਤਾਏ ਦਾ ਕੀ ਹਾਲ ਐ ? ਲੰਬੜਦਾਰ ਲਾਭ ਸਹੁੰ ਦਾ ?"

"ਜੁਗਿੰਦਰਾ! ਢਿੱਲੇ ਮੱਠੇ ਈ ਰਹਿੰਦੇ ਐ। ਕਈ ਸਾਲਾਂ ਤੋਂ।"

"...... ਤਾਂ ਤੇ ਲੰਬੜਦਾਰੀ ਦਾ ਕੰਮ ਤਾਂ ਤੈਨੂੰ ਕਰਨਾ ਪੈਂਦਾ ਹੋਊ ਅਵਤਾਰ ਸਹੁੰ ?"

"ਹਾਂ, ਮਿਸਤਰੀ।"

"ਜੁਗਿੰਦਰ ਸਿਹਾਂ! ਰੋਟੀ-ਪਾਣੀ ਛਕਣਾ ਹੋਣੈ। ਆ ਜਾ ਘਰ। ਕਾਕੇ ਨੂੰ ਵੀ ਲਿਆ।" ਮਹਾਂ ਕੌਰ ਬੋਲੀ।

"ਤਾਈ! ਅੱਜ ਤਾਂ ਮੈਂ ਕਣਕ ਲੱਭਣ ਆਇਆਂ ਆਪਣੇ ਨੱਗਰ। ਦੇਸੀ ਕਣਕ। ਜੇ ਬੀਜੀ ਐ ਤਾਂ ਦੱਸ। ਚਾਰ ਬੋਰੀਆਂ ਲੈਣੀ ਐ।" ਜੁਗਿੰਦਰ ਸਿੰਘ ਨੇ ਕਿਹਾ।

"ਪੁੱਤਾ! ਦੇਸੀ ਕਣਕ ਤਾਂ ਮੈਨੂੰ ਨਹੀਂ ਲੱਭਦੀ, ਜਮੀਨਾਂ ਜਾਇਦਾਦਾਂ ਵਾਲੀ ਨੂੰ। ਸਾਰੇ ਪਿੰਡ ਦੀ ਮੱਤ ਪੁੱਠੀ ਹੋ ਗਈ ਐ। ਸਭ ਨੇ ਮਰੀਕਣ ਕਣਕ ਦਾ ਬੀ ਲੱਭ ਲੱਭ ਕੇ ਬੀਜਿਆ। ਅਖੇ ਝਾੜ ਬਹੁਤ ਦਿੰਦੀ ਐ।"

"ਤੇਰੀ ਨੂੰਹ ਨੂੰ ਇਹ ਅਮਰੀਕਣ ਕਣਕ ਸੁਆਦ ਨਹੀਂ ਲੱਗੀ। ਕਹਿੰਦੀ, ਜਾ ਪਿੰਡ। ਦੇਸੀ ਕਣਕ ਲੱਭ।"

"ਅਵਤਾਰ! ਕਿਹਨੇ ਬੀਜੀ ਹੋਊ ਦੇਸੀ ਕਣਕ ?" ਮਾਂ ਨੇ ਪੁੱਤਰ ਨੂੰ ਪੁੱਛਿਆ।

"ਗਿੱਲਾਂ ਦਾ ਤਾਰਾ ਸਹੁੰ ਬੀਜਦਾ ਸੀ। ਇਹ ਤਾਂ ਮੈਨੂੰ ਪਤਾ ਐ।" ਜੁਗਿੰਦਰ ਸਿੰਘ ਨੇ ਦੱਸਿਆ।

"........ਤਾਂ, ਉਹਦੇ ਤੋਂ ਪੁੱਛ ਲੈ ਪੁੱਤ। ਚੰਗਾ ਐ, ਜੇ ਮਿਲ ਜਾਏ। ਮੈਂ ਤਾਂ ਆਪਣੇ ਮੁੰਡਿਆਂ ਨੂੰ ਕਹਿੰਦੀ ਰਹੀ, ਇਕ ਖੱਤਾ ਪੁਰਾਣੀ ਕਣਕ ਦਾ ਵੀ ਬੀਜੋ, ਪਰ ਕਿਸੇ ਨੇ ਮੇਰੀ ਗੱਲ ਗੌਲੀ ਨਹੀਂ।"

"ਤਾਈ! ਜਦੋਂ ਅਸੀਂ ਛੋਟੇ ਹੁੰਦੇ ਸੀ, ਤੂੰ ਤਾਂ ਖੂੰਡਾ ਚੁੱਕ ਲੈਂਦੀ ਹੁੰਦੀ ਸੀ, ਮੁੰਡਿਆਂ ਮਗਰ। ਅਵਤਾਰ ਨੂੰ ਮੈਂ ਇਕ ਵਾਰ ਖੂੰਡੇ ਪੈਂਦੇ ਅੱਖੀਂ ਦੇਖਿਆ ਸੀ। ਹੁਣ ਵੀ ਖੂੰਡਾ ਖੜਕਾਉਣਾ ਸੀ।" ਜੁਗਿੰਦਰ ਸਿੰਘ ਨੇ ਹੱਸ ਕੇ ਕਿਹਾ।

ਅਵਤਾਰ ਸਿੰਘ ਵੀ ਹੱਸ ਪਿਆ।

"ਜੁਗਿੰਦਰ ਪੁੱਤ! ਗੱਲ ਤਾਂ ਤੇਰੀ ਠੀਕ ਐ। ਖੂੰਡਾ ਤਾਂ ਮੈਨੂੰ ਚੁੱਕਣਾ ਚਾਹੀਦਾ ਸੀ। ਪਰ ਚੁੱਕਿਆ ਨਹੀਂ।" ਮਹਾਂ ਕੌਰ ਬੋਲੀ। ਉਸਨੇ ਸਰਵਣ ਦੇ ਸਿਰ ਉੱਤੇ ਪਿਆਰ ਦਿੱਤਾ, ਤੇ ਫੇਰ ਘਰ ਨੂੰ ਤੁਰ ਪਈ। ਪਿੱਛੇ ਪਿੱਛੇ ਅਵਤਾਰ ਸਿੰਘ ਵੀ ਚਲਾ ਗਿਆ।

ਤਾਰਾ ਸਿੰਘ ਦੇ ਘਰ ਪਹੁੰਚੇ, ਤਾਂ ਜੁਗਿੰਦਰ ਸਿੰਘ ਨੇ ਸ਼ੁਕਰ ਕੀਤਾ, ਤਾਰਾ ਸਿੰਘ ਘਰ ਈ ਸੀ। ਤਾਰਾ ਸਿੰਘ ਜੁਗਿੰਦਰ ਸਿੰਘ ਨਾਲ ਛੇਵੀਂ ਤੱਕ ਪੜ੍ਹਿਆ ਸੀ। ਦੋਵਾਂ ਦੇ ਵਿਆਹ ਵੀ ਇੱਕੋ ਸਾਲ ਈ ਹੋਏ ਸਨ।

"ਵੱਲੇ ਵੱਲੇ! ਜੁਗਿੰਦਰਾ, ਦਿਲ ਖੁਸ਼ ਕਰ ਦਿੱਤੇ ਯਾਰ! ਪੂਰੇ ਸਾਲ ਬਾਅਦ ਆਇਆ ਐਂ ?" ਵਿਹੜੇ ਵਿਚ ਖੜ੍ਹੀ ਮੰਜੀ ਕੱਚੇ ਫਰਸ਼ ਉੱਤੇ ਡਾਹੁੰਦਾ ਹੋਇਆ ਤਾਰਾ ਸਿੰਘ ਬੋਲਿਆ।

"ਭਾਗਵਾਨੇ! ਆਹ ਦੇਖ, ਮੇਰਾ ਲੰਗੋਟੀਆ ਯਾਰ ਆਇਆ ਐ, ਜੁਗਿੰਦਰ ਸਹੁੰ।" ਰੋਟੀ ਪਕਾ ਰਹੀ ਆਪਣੀ ਵਹੁਟੀ ਬਸੰਤ ਕੌਰ ਨੂੰ ਤਾਰਾ ਸਿੰਘ ਬੋਲਿਆ।

ਹੱਥ ਵਿਚ ਥੱਪੀ ਹੋਈ ਮੱਕੀ ਦੀ ਰੋਟੀ ਚੁੱਕੀ ਬਸੰਤ ਕੌਰ ਬਾਹਰ ਆਈ।

"ਵੀਰਾ! ਸਤਿ ਸ੍ਰੀ ਅਕਾਲ। ਮੇਰੀ ਭੈਣ ਰਾਮੋ ਦਾ ਕੀ ਹਾਲ ਐ ?"

"ਠੀਕ ਐ ਬਸੰਤ ਕੌਰੇ। ਤੂੰ ਰਾਜੀ ਐਂ ?"

"ਆਹ ਤਾਂ ਸਾਡਾ ਪੁੱਤ ਐ ?" ਬਸੰਤ ਕੌਰ ਸਰਵਣ ਨੂੰ ਦੇਖਕੇ ਬੋਲੀ "ਮੈਂ ਠੀਕ ਬੁੱਝਿਆ ਐ ਨਾ ਵੀਰਾ ?"

"ਹਾਂ, ਠੀਕ ਬੁੱਝਿਆ ਐ।"

"ਬਿਨਾਂ ਪੁੱਛਿਆਂ ਬਸੰਤ ਕੌਰ ਨੇ ਨਵਾਨ ਸੱਤੇ ਹੱਥ ਤਾਰਾ ਸਿੰਘ ਤੇ ਜੁਗਿੰਦਰ ਸਿੰਘ ਲਈ ਕਹੇਂ ਦੀਆਂ ਥਾਲੀਆਂ ਵਿਚ ਮੱਕੀ ਦੀਆਂ ਦੋ-ਦੋ ਰੋਟੀਆਂ ਰੱਖ ਕੇ ਭੇਜ ਦਿੱਤੀਆਂ। ਕਹੇਂ ਦੇ ਕੌਲਾਂ ਵਿਚ ਮਾਂਹ-ਛੋਲਿਆਂ ਦੀ ਦਾਲ ਵੀ ਆ ਗਈ। ਮੁੱਕੀ ਮਾਰ ਕੇ ਭੰਨਿਆ ਹੋਇਆ ਗੰਢਾ ਆ ਗਿਆ। ਨਾਲ ਲਸੂੜੀਆਂ ਦਾ ਆਚਾਰ। ਕਹੇਂ ਦੇ ਛੰਨਿਆਂ ਵਿਚ ਚਾਟੀ ਦੀ ਲੱਸੀ ਆ ਗਈ। ਜੁਗਿੰਦਰ ਸਿੰਘ ਨੇ ਅੱਧੀ ਰੋਟੀ ਤੋੜ ਕੇ ਸਰਵਣ ਨੂੰ ਫੜਾ ਦਿੱਤੀ। ਤਾਰਾ ਸਿੰਘ, ਜੁਗਿੰਦਰ ਸਿੰਘ ਤੇ ਸਰਵਣ ਰੋਟੀ ਖਾਣ ਲੱਗੇ।

"ਲਸੂੜੀਆਂ ਦਾ ਆਚਾਰ ਬੜੇ ਸਾਲਾਂ ਬਾਅਦ ਖਾਧਾ ਐ ਬਸੰਤ ਕੌਰੇ!" ਰੋਟੀ ਖਾ ਕੇ ਜੁਗਿੰਦਰ ਸਿੰਘ ਬੋਲਿਆ।

"ਮੈਂ ਤਾਂ ਹਰ ਸਾਲ ਪਾਉਂਦੀ ਆਂ। ਖੂਹ ਤੇ ਦਰੱਖਤ ਐ। ਤੁੜਵਾ ਲੈਂਦੀ ਆਂ।"

"ਤਾਰਾ ਸਿਹਾਂ! ਯਾਰ ਐਤਕੀਂ ਤੂੰ ਕਣਕ ਪਹੁੰਚਦੀ ਨਹੀਂ ਕੀਤੀ ?" ਜੁਗਿੰਦਰ ਸਿੰਘ ਨੇ ਪੁੱਛਿਆ।

"ਕੀ ਦੱਸਾਂ ਜੁਗਿੰਦਰਾ! ਖੇਤ ਤਾਂ ਪਿਛਲੇ ਵਰ੍ਹੇ ਵਾਂਗ ਹੀ ਬੀਜਿਆ ਸੀ, ਪਰ ਐਤਕੀਂ ਝਾੜ ਘੱਟ ਗਿਆ। ਪਿਛਲੇ ਵਰ੍ਹੇ ਸੋਲ੍ਹਾਂ ਬੋਰੀਆਂ ਹੋ ਗਈਆਂ ਸੀ। ਚਾਰ ਤੈਨੂੰ ਪੁਚਾ ਦਿੱਤੀਆਂ ਸੀ। ਐਤਕੀਂ ਬਾਰਾਂ ਹੀ ਨਿਕਲੀਆਂ। ਤੂੰ ਜਾਣਦੈਂ, ਸਾਡਾ ਟੱਬਰ ਵੱਡਾ ਹੈ।"

"ਮੈਨੂੰ ਤਾਂ ਕਣਕ ਜਰੂਰ ਚਾਹੀਦੀ ਐ। ਜਿੱਦਾਂ ਮਰਜੀ ਕੱਢ। ਮੈਂ ਤਾਂ ਆਸ ਲੈ ਕੇ ਆਇਆ ਆਂ। ਤੇਰੀ ਭਰਜਾਈ ਨੇ ਤਕੀਦ ਕੀਤੀ ਐ।"

"ਹੁਣ ਆਇਆ ਐਂ, ਤਾਂ ਕੁਝ ਤਾਂ ਕਰਨਾ ਪਊ। ਐਉਂ ਕਰ, ਤੂੰ ਦੋ ਬੋਰੀਆਂ ਲੈ ਲੈ।"

"ਦੋ ਨਹੀਂ ਯਾਰ, ਤਿੰਨ ਦੇ। ਚਾਹੀਦੀਆਂ ਤਾਂ ਚਾਰ ਸੀ।"

"ਚਾਰ ਦੇ ਕੇ ਸਾਡੇ ਮਹੈਣ ਦਾ ਨਹੀਂ ਸਰਨਾ।"

ਬਸੰਤ ਕੌਰ ਗੱਲ-ਬਾਤ ਸੁਣ ਰਹੀ ਸੀ। "ਮੈਂ ਕਿਹਾ ਜੀ, ਐਉਂ ਕਰੋ। ਇਨ੍ਹਾਂ ਨੂੰ ਤਿੰਨ ਦੇ ਦਿਉ। ਆਪਾਂ ਪਾਸ ਮੱਕੀ ਵੀ ਪਈ ਐ। ਪਿਛਲੀ ਸੌਣੀ ਦੀ। ਅੱਗੋਂ ਨਵੀਂ ਮੱਕੀ ਵੀ ਆ ਜਾਣੀ ਐ।" ਬਸੰਤ ਕੌਰ ਇਹ ਗੱਲ ਕਹਿੰਦੀ ਕਹਿੰਦੀ ਨਿੱਕੇ ਜਿਹੇ ਸਰਵਣ ਨੂੰ ਮੋਹ-ਭਰੀਆਂ ਅੱਖਾਂ ਨਾਲ ਦੇਖ ਰਹੀ ਸੀ। ਉਸਦੇ ਪਿੱਛੇ ਖੜ੍ਹੀਆਂ ਉਸਦੀਆਂ ਦੋਵੇਂ ਧੀਆਂ ਵੀ ਸਰਵਣ ਨੂੰ ਦੇਖ ਰਹੀਆਂ ਸਨ। ਵੱਡੀ ਸਰਵਣ ਦੀ ਹਮ-ਉਮਰ ਸੀ। ਛੋਟੀ ਤਿੰਨ ਸਾਲ ਦੀ ਸੀ। ਉਸਨੇ ਅੰਗੂਠਾ ਮੂੰਹ ਵਿਚ ਪਾਇਆ ਹੋਇਆ ਸੀ।

"ਵੀਰਾ! ਤੇਰਾ ਪੁੱਤ ਦੇਖ ਕੇ ਮੇਰਾ ਮਨ ਠਰ ਗਿਆ ਐ।" ਬਸੰਤ ਕੌਰ ਨੇ ਕਿਹਾ।

"ਬਸੰਤ ਕੌਰੇ! ਤੈਨੂੰ ਵੀ ਰੱਬ ਪੁੱਤ ਦਊ। ਰੱਬ ਦੇ ਘਰ ਦੇਰ ਐ, ਅਨ੍ਹੇਰ ਨਹੀਂ।" ਜੁਗਿੰਦਰ ਸਿੰਘ ਨੇ ਹੱਥ ਜੋੜ ਕੇ ਆਕਾਸ਼ ਵੱਲ ਕੀਤੇ, "ਤੇਰੀ ਨੀਤ ਚੰਗੀ ਐ, ਦਿਲ ਵੱਡਾ ਐ। ਤੈਨੂੰ ਰੱਬ ਭਾਗ ਲਾਊ।"

"ਵੀਰਾ! ਰੱਬ ਸੱਚਾ ਤੇਰੇ ਬੋਲ ਪੁਗਾਏ। ਮੇਰੀਆਂ ਧੀਆਂ ਨੂੰ ਇਕ ਭਰਾ ਜਰੂਰ ਦੇਵੇ।"

"ਦਊਗਾ ਬਸੰਤ ਕੌਰੇ। ਜਰੂਰ ਦਊਗਾ।" ਜੁਗਿੰਦਰ ਸਿੰਘ ਨੇ ਜੇਬ ਵਿਚੋਂ ਕੱਢਕੇ ਪੈਸੇ ਤਾਰਾ ਸਿੰਘ ਨੂੰ ਫੜਾਏ।

"ਗਿਣ ਲੈ ਯਾਰ। ਜੇ ਘੱਟ ਹੈਨ, ਹੋਰ ਦਸ ਦੇ।"

ਤਾਰਾ ਸਿੰਘ ਨੇ ਪੈਸੇ ਗਿਣੇ। "ਬਹੁਤ ਐ ਹੋਰ ਨਹੀਂ।"

"ਕਣਕ ਭੇਜ ਦੇਈਂ।" ਜੁਗਿੰਦਰ ਸਿੰਘ ਨੇ ਕਿਹਾ। ਤਾਰਾ ਸਿੰਘ ਤੇ ਬਸੰਤ ਕੌਰ ਨੇ ਦੋਨਾਂ ਨੂੰ ਉਨ੍ਹਾਂ ਦੇ ਘਰ ਈ ਸੌਣ ਲਈ ਕਿਹਾ, ਪਰ ਜੁਗਿੰਦਰ ਸਿੰਘ ਬੋਲਿਆ—"ਬੰਦ ਪਿਆ ਘਰ ਖੋਲ੍ਹੀਏ। ਖੋਲ੍ਹਣ ਖੁਣੋਂ ਢਹਿੰਦਾ ਜਾਂਦਾ ਐ। ਕਰਮ ਸਹੁੰ ਤਾਂ ਕਦੇ ਕਦੇ ਆ ਜਾਂਦਾ ਐ, ਮੈਥੋਂ ਬਿਲਕੁਲ ਆ ਨਹੀਂ ਹੁੰਦਾ। ਉਹ ਪਿੰਡ ਦੇ ਘਰ ਦੀ ਦੇਖ-ਭਾਲ ਨਾ ਕਰਨ ਬਾਰੇ ਅਕਸਰ ਸ਼ਿਕਾਇਤ ਕਰਦੈ।"

ਘਰ ਜਾ ਕੇ ਚੁਬਾਰੇ ਵਿਚੋਂ ਮੰਜਾ ਕੱਢਕੇ ਡਿਉੜੀ ਦੀ ਛੱਤ ਉੱਤੇ ਡਾਹ ਲਿਆ। ਨੀਂਦ ਆ ਰਹੀ ਸੀ, ਪਰ ਬਾਪੂ ਤੇ ਮਾਂ ਵੀ ਯਾਦ ਆ ਰਹੇ ਸਨ। ਬਾਪੂ ਦੀ ਗੜਕਵੀਂ ਆਵਾਜ ਕੰਨਾਂ ਵਿਚ ਗੂੰਜ ਰਹੀ ਸੀ। ਜੁਗਿੰਦਰ ਸਿੰਘ ਨੂੰ ਯਾਦ ਆਇਆ, ਬਾਪੂ ਦੀ ਸਿਹਤ ਇਕਦਮ ਹੀ ਕਿਰ ਗਈ ਸੀ। ਮੂੰਹ ਤੋਂ ਦਸਦੇ ਨਹੀਂ ਸਨ, ਪਰ ਅਸਲ ਕਾਰਨ ਸੇਪੀ ਦਾ ਘਟ ਰਿਹਾ ਕੰਮ ਸੀ। ਨਵੇਂ ਬੀਆਂ ਦੀ ਆਮਦ ਨਾਲ ਟਰੈਕੱਟਰਾਂ, ਟਿਊਬਵੈੱਲਾਂ ਦੀ ਖੇਤੀ ਸ਼ੁਰੂ ਹੋ ਗਈ ਸੀ। ਹੱਲ ਪੰਜਾਲੀ ਦਾ ਕੰਮ ਬੰਦ ਹੋ ਰਿਹਾ ਸੀ। ਬਾਪੂ ਦੇ ਮਨ ਨੇ ਜਿਵੇਂ ਕਿਹਾ, ਬੇਕਦਰੀ ਨਹੀਂ ਦੇਖਣੀ। ਸਾਲ-ਖੰਡ ਢਿੱਲੇ ਮੱਠੇ ਰਹੇ, ਤੇ ਫੇਰ ਇਕ ਦਿਨ ਪ੍ਰਾਣ ਦੇ ਦਿੱਤੇ। ਚੁੱਪ ਕੀਤੀ ਰਹਿਣ ਵਾਲੀ ਸਾਡੀ ਮਾਂ ਵੀ, ਪਤੀ ਤੋਂ ਬਾਅਦ ਮਸੀਂ ਸਾਲ ਤੋਂ ਵੱਧ ਨਹੀਂ ਜੀਵੀ। ਇਕ ਵਸਾਖ ਨੂੰ ਬਾਪੂ ਜੀ ਮਰੇ। ਦੂਜੇ ਵਸਾਖ ਵਿਚ ਮਾਂ ਮਰ ਗਈ। ਵਸਦਾ ਰਸਦਾ ਘਰ ਉਜਾੜ ਬਣ ਗਿਆ।

ਜੁਗਿੰਦਰ ਸਿੰਘ ਮਨ ਹੀ ਮਨ ਗੱਲਾਂ ਕਰ ਰਿਹਾ ਸੀ—

"ਨੀਲੀ ਛਤਰੀ ਵਾਲਿਆ! ਤੂੰ ਇਹ ਕੀ ਬਣਤ ਬਣਾਈ ਐ? ਬੰਦੇ ਦਾ ਪਰਿਵਾਰ ਹੁੰਦਾ ਐ। ਪਰਿਵਾਰ ਨਾਲ ਸੰਸਾਰ ਹੁੰਦਾ ਐ। ਗੁਰਦੁਆਰਿਆਂ 'ਚ ਉਪਦੇਸ਼ ਦਿੰਦੇ ਐ, ਬੰਦਾ ਮੌਤ ਨੂੰ ਯਾਦ ਰੱਖੇ। ਪਰ ਜੇ ਬੰਦਾ ਮੌਤ ਨੂੰ ਯਾਦ ਰੱਖੇ, ਤਾਂ ਉਹ ਜੀਵੇ ਕਿਵੇਂ? ਮੌਤ ਤਾਂ, ਪਤਾ ਈ ਐ, ਆਉਣੀ ਐ, ਪਰ ਬੰਦਾ ਜੀਊਣ ਬਾਰੇ ਸੋਚਦਾ ਐ, ਮੌਤ ਬਾਰੇ ਨਹੀਂ। ਉਹਨੂੰ ਜੀਊਣਾ ਹੀ ਸੱਚ ਲੱਗਦਾ ਐ। ਜੀਊਣ ਦੀ ਖਾਤਰ ਈ ਦਿਨ ਰਾਤ ਮਿਹਨਤਾਂ ਕਰਦਾ ਐ, ਨੱਸਾ ਭੱਜਾ ਫਿਰਦਾ ਐ। ਜੀਊਣ ਦੀ ਕੋਸ਼ਿਸ਼ ਕਰਦਾ ਕਰਦਾ ਇਕ ਦਿਨ ਮਰ ਜਾਂਦਾ ਐ। ਸਾਡੇ ਮਾਂ ਬਾਪ ਇਸ ਘਰ ਵਿਚ ਜੀਊਂਦੇ ਰਹੇ। ਸਾਰੀ ਉਮਰ ਕਰੜੀ ਮਿਹਨਤ ਕਰਦੇ ਰਹੇ। ਇਕ ਦਿਨ ਮਰ ਗਏ। ਅੱਜ ਘਰ ਖਾਲੀ ਐ। ਪਰ ਉਨ੍ਹਾਂ ਨੂੰ ਮਰ ਗਏ ਦੇਖ ਕੇ ਮੈਂ ਕਿਤੇ ਜੀਊਣਾ ਛੱਡ ਦਿੱਤੈ? ਜਾਂ ਮੇਰੇ ਭਰਾ ਕਰਮ ਸਿੰਘ ਨੇ ਜੀਊਣਾ ਛੱਡ ਦਿੱਤੈ? ਜੀਊਣ ਦੀ ਖਾਤਰ ਵੀਹ ਮੀਲ ਪੈਂਡਾ ਮਾਰ ਕੇ ਮੈਂ ਪਿੰਡੋਂ ਕਣਕ ਲੱਭਣ ਆਇਐਂ। ਸੋ, ਜੀਊਣਾ ਈ ਸੱਚ ਐ, ਭਾਵੇਂ ਮਰਨਾ ਹਰ ਕਿਸੇ ਨੇ ਐ। ਮੈਂ ਵੀ ਮਰਨਾ ਐ। ਪਰ ਮੈਨੂੰ ਵੀ ਜੀਊਣਾ ਈ ਚੰਗਾ ਲੱਗਦਾ ਐ।"

*-ਅਣਛਪੇ ਨਾਵਲ, "ਪਰਿਵਾਰ" ਦਾ ਇਕ ਹੋਰ ਕਾਂਡ*

# ਦੋ ਗੀਤ

—ਸੂਬਾ ਮਹਿੰਦਰ ਕੌਰ

*ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਆਗਮਨ ਪੁਰਬ ਦੀ ਖੁਸ਼ੀ ਵਿੱਚ*

## ਗੀਤ

ਬਹਾਰੋ ਫੂਲ ਬਰਸਾਵੋ, ਮੇਰਾ ਗੁਰੂਦੇਵ ਆਇਆ ਹੈ,
ਖੁਸ਼ੀ ਦੇ ਗੀਤ ਅੱਜ ਗਾਵੋ, ਮੇਰਾ ਜਗਜੀਤ ਆਇਆ ਹੈ।

ਅਰਸ਼ ਤੇ ਫਰਸ਼ ਦਾ ਮਾਲਿਕ ਗਰੀਬਾਂ ਦਾ ਸਹਾਰਾ ਹੈ,
ਹੈ ਜਲਵਾ ਹਰ ਜਗ੍ਹਾ ਉਸਦਾ ਤੇ ਥਾਂ ਥਾਂ ਤੇ ਪਸਾਰਾ ਹੈ,
ਮੁਰਾਦਾਂ ਮਨ ਦੀਆਂ ਪਾਵੋ, ਮੇਰਾ ਗੁਰੂਦੇਵ ਆਇਆ ਹੈ।

ਉਹ ਜਿਸ ਦੇ ਸਿਰ ਤੇ ਹੱਥ ਧਰਦਾ ਪਲਕ ਵਿੱਚ ਤਾਰ ਦਿੰਦਾ ਹੈ,
ਉਹ ਪੰਜੇ ਵੈਰੀਆਂ ਤਾਂਈਂ ਮਿਹਰ ਕਰ ਮਾਰ ਦਿੰਦਾ ਹੈ।
ਉਹਦੇ ਚਰਨਾਂ ਤੇ ਝੁਕ ਜਾਵੋ, ਮੇਰਾ ਜਗਜੀਤ ਆਇਆ ਹੈ।

ਉਹ ਇਕੋ ਨਜ਼ਰ ਥੀਂ ਸਾਰੇ ਦੁੱਖਾਂ ਦਾ ਅੰਤ ਕਰ ਦਿੰਦਾ,
ਨਿਰਧਨਾਂ ਨੂੰ ਧਨੀ, ਚੋਰਾਂ ਠੱਗਾਂ ਨੂੰ ਸੰਤ ਕਰ ਦਿੰਦਾ,
ਆਓ ਅੱਜ ਗੀਤ ਸਭ ਗਾਓ ਮੇਰਾ ਜਗਜੀਤ ਆਇਆ ਹੈ।

ਬਹਾਰੋ ਫੂਲ ਬਰਸਾਵੋ ਮੇਰਾ ਗੁਰੂ ਦੇਵ ਆਇਆ ਹੈ।
ਖੁਸ਼ੀ ਦੇ ਗੀਤ ਅੱਜ ਗਾਵੋ, ਮੇਰਾ ਜਗਜੀਤ ਆਇਆ ਹੈ।

## ਮਾਂ ਗੁਜਰੀ ਦਾ ਜਾਇਆ

ਮਾਂ ਗੁਜਰੀ ਦਾ ਜਾਇਆ, ਮੇਰਾ ਕਲਗੀ ਵਾਲਾ,
ਰੁੜ੍ਹੀ ਜਾਂਦੀ ਹਿੰਦ ਨੂੰ, ਬਚਾਵਣ ਸੀ ਆਇਆ।

ਗਰੀਬਾਂ ਅਨਾਥਾਂ ਦੀ ਫਰਿਯਾਦ ਸੁਣ ਕੇ,
ਪਿਤਾ ਵਾਰ ਕੇ ਦੁੱਖ ਮਿਟਾਵਣ ਸੀ ਆਇਆ।

ਸੀ ਅਤਿ ਜਾਬਰਾਂ ਜ਼ਾਲਿਮਾਂ ਨੇ ਮਚਾਈ,
ਨਾ ਸੁਣਦਾ ਸੀ ਦੁਖੀਆਂ ਦੀ ਕੋਈ ਦੁਹਾਈ।
ਗੁਰੂ ਬਾਜਾਂ ਵਾਲਾ ਨਾ ਏਹ ਦੇਖ ਸਕਿਆ,
ਤੇ ਲਾਲਾਂ ਦੀ ਭੇਟਾ ਚੜ੍ਹਾਵਣ ਸੀ ਆਇਆ।

ਸੀ ਕੀਤਾ ਬੜਾ ਹੀ ਇਹ ਕੌਤਕ ਨਿਆਰਾ,
ਕਿ ਨਿਜ ਤੇਜ ਸਿਖਾਂ ਨੂੰ ਦੇ ਦਿੱਤਾ ਸਾਰਾ।
ਪਿਲਾ 'ਸ਼ੌਕ' ਇਕੋ ਹੀ ਬਾਟੇ ਚੋਂ ਅੰਮ੍ਰਿਤ
ਉਹ ਉੱਚ ਨੀਚ ਤਾਂਈ, ਹਟਾਵਣ ਸੀ ਆਇਆ।

# ਖੜਾਵਾਂ

—ਅਜੈਬ ਸਿੰਘ

ਤੇਰੀਆਂ ਖੜਾਵਾਂ ਬਾਬਾ ਤੇਰੀਆਂ ਖੜਾਵਾਂ
ਚੁੰਮੀਂ ਚੁੰਮੀਂ ਜਾਵਾਂ ਮੈ ਤੇ ਤੇਰੀਆਂ ਖੜਾਵਾਂ
ਕਦੇ ਮੱਥਿ ਉਤੇ ਲਾਵਾਂ ਕਦੇ ਸਿਰ ਨੂੰ ਛੁਹਾਵਾਂ
ਬਾਬਾ ਤੇਰੀਆਂ ਖੜਾਵਾਂ...........................

ਇਹਨਾਂ ਨਾਲ ਕੀਤੀਆਂ ਤੂੰ ਸਾਰੀਆਂ ਉਦਾਸੀਆਂ
ਲੱਖਾਂ ਦੀਆਂ ਕੱਟੀਆਂ ਤੂੰ ਜਮਾਂ ਦੀਆਂ ਫਾਸੀਆਂ
ਭਰ ਭਰ ਵੰਡੀਆਂ ਤੂੰ ਨਾਮ ਦੀਆਂ ਰਾਸੀਆਂ
ਰੋਂਦੇ ਚੇਹਰਿਆਂ ਤੇ ਪੈਣ ਫੁਟ ਫੁਟ ਹਾਸੀਆਂ
ਸ਼ਰਧਾ ਦੇ ਫੁੱਲ ਮੈਂ ਭੀ ਇਹਨਾਂ ਤੇ ਚੜ੍ਹਾਵਾਂ
ਤੇਰੀਆਂ ਖੜਾਵਾਂ..............................

ਇਹਨਾਂ ਨਾਲ ਸਾਰਾ ਈ ਜਹਾਨ ਸੀ ਤੂੰ ਘੁੰਮਿਆਂ ਜ਼ੱਰਾ ਜ਼ੱਰਾ ਚੁੰਮਿਆ
ਪੰਡਤ ਤੇ ਮੌਲਵੀ ਨੂੰ ਸਿਧੇ ਰਾਹੇ ਪਾਇਆ ਜਿਹੜਾ ਫਿਰਦਾ ਸੀ ਗੁੰਮਿਆ
ਹਰ ਵਿਚ ਹਰ ਪਾਸੇ ਜ਼ਾਹਿਰਾ ਜ਼ਹੂਰ ਦਿਸੇ ਵੇਖੋ ਮੱਕਾ ਘੁੰਮਿਆ
ਤੂੰ ਸਭ ਨੂੰ ਪਿਆਰਿਆ ਤੇ ਰੱਜ ਸਤਿਕਾਰਿਆ ਪੱਥਰਾਂ ਚੋਂ ਨੂਰ ਸਿੰਮਿਆ
ਸਭ ਦੀਆਂ ਸਿਰ ਉਤੇ ਲਈਆਂ ਤੂੰ ਬਲਾਵਾਂ
ਤੇਰੀਆਂ ਖੜਾਵਾਂ...........................

ਹੋਈਆਂ ਸੱਪਾਂ ਦੀਆਂ ਛਾਵਾਂ ਜਦੋ ਚਾਰੀਆਂ ਤੂੰ ਗਾਵਾ
ਰੀਠੇ ਮਿੱਠੇ ਸ਼ਹਿਤ ਹੋਏ ਕਿਹਾ ਕੀਤਾ ਕਾਰਨਾਮਾ
ਠੱਗ ਸਜਣ ਬਣਾਏ ਗਈਆਂ ਬਦਲੀਆਂ ਰਾਹਾਂ
ਵਲੀ ਸ਼ਮਸ਼ੇ ਹੈਰਾਨੇ ਖੜੀਆਂ ਨਾਥਾਂ ਦੀਆਂ ਬਾਹਾਂ
ਜਣੇ ਖਣੇ ਕੋਲੋਂ ਪੁਛੇ ਕਿਹੜਾ ਤੇਰਾ ਸਿਰਨਾਵਾਂ
ਤੇਰੀਆਂ ਖੜਾਵਾਂ...........................

—ਅਸੀਸ ਦੀ ਮਾਲ
ਕਪੂਰਥਲਾ

## ਦੋ ਰਚਨਾਵਾਂ

—ਮਹਿਮਾ ਸਿੰਘ ਤੂਰ

### ਸਰੂਰ ਚੜ੍ਹੇ

ਸਰੂਰ ਚੜ੍ਹੇ
ਇਕ ਹਲਕਾ ਹਲਕਾ ਸਰੂਰ ਚੜ੍ਹੇ
ਇਕ ਸਾਡਾ ਸੂਰਜ
ਸਾਡਾ ਵੀ ਇਕ ਸੂਰਜ
ਕਿਧਰੇ ਦੂਰ ਚੜ੍ਹੇ.......

ਸਭ ਰਿਸ਼ਮਾਂ ਜਾਗਣ
ਹੋਇਆ ਅੰਮ੍ਰਿਤ ਵੇਲਾ
ਇਹ ਚੰਦ ਤਾਰੇ ਜਿਉਂ ਸਾਰੇ
ਸਾਡੀ ਝੋਲੀ ਆਣ ਭਰੇ........

ਭੂਰ ਪਵੇ
ਬੜੀ ਹਲਕੀ ਹਲਕੀ ਭੂਰ ਪਵੇ
ਬਣੇ ਭੂਰ ਤੋਂ ਰਿਮਝਿਮ
ਸਾਡਾ ਤਨ ਮਨ ਮੌਲੇ
ਸਾਡੇ ਹੋਵਣ ਬਾਗ਼ ਹਰੇ........

ਐਹੋ ਜਿਹਾ ਨੂਰੀ ਵੇਲਾ
ਕਿਤੇ ਕਰਮਾਂ ਦੇ ਨਾਲ ਮਿਲਦਾ
ਸਾਡੇ ਮਨ ਦਾ ਸਰਵਰ ਉਛਲੇ
ਸਾਨੂੰ ਤਰਵਰ ਪੌਣ ਕਰੇ.........

### ਰੇਤਾ, ਧੁੱਪ ਅਤੇ ਜ਼ਿੰਦਗੀ

ਤ੍ਰੇਲ-ਬੂੰਦ 'ਤੇ ਪਹਿਲਾਂ ਰਹਿੰਦਾ ਰਾਤ ਦਾ ਪਹਿਰਾ
ਫਿਰ ਲਿਸ਼ਕੇ ਉਸ ਵਿਚ ਸੂਰਜ ਸੁਬਹਾ ਸਵੇਰੇ
ਕਿ ਆਖ਼ਰ ਧੁੱਪ ਵਿਚ ਤ੍ਰੇਲ-ਬੂੰਦ ਉਡ ਜਾਂਦੀ
ਤਨ ਦੇ ਕੱਚੇ ਭਾਂਡੇ ਵਿਚੋਂ ਜ਼ਿੰਦਗੀ ਸਿੰਮਦੀ ਜਾਵੇ
ਕੱਲ੍ਹ ਤੱਕ ਸੀ ਜੋ ਰੂਹ ਦਾ ਪੰਛੀ ਚਹਿਚਹਾਉਂਦਾ
ਅੱਜ ਉਹ ਮੌਨ ਉਦਾਸੀ ਦੇ ਵਿੱਚ ਡੁੱਬਿਆ ਜਾਪੇ.....

ਇੰਜ ਜਾਪੇ ਜਿਵੇਂ ਰੇਤੇ ਉੱਤੇ ਲੀਕ ਹੈ ਜ਼ਿੰਦਗੀ
ਲੀਕ ਇਹੋ ਤਾਂ ਹਰ ਹਾਲਤ ਵਿਚ ਮਿਟਣੀ
ਬਸ ਏਨਾ ਹੀ ਕਾਫ਼ੀ ਹੈ—
ਕਿ ਇਹ ਲੀਕ ਮਿਟਣ ਤੋਂ ਪਹਿਲਾਂ ਪਹਿਲਾਂ
ਆਪਣੀ ਹੋਂਦ ਦੇ ਅਰਥ ਕੋਈ ਛੱਡ ਜਾਵੇ
ਕਿਸੇ ਮੋਹ ਭਰੇ ਚੇਤੇ ਵਿਚ ਉੱਕਰੀ ਰਹਿ ਜਾਵੇ......

ਜਾਂ ਸਾਗਰ ਦੀ ਇਕ ਲਹਿਰ ਵੀ ਜਾਪੇ ਜ਼ਿੰਦਗੀ
ਪਿਆਰ ਘਟੇ ਨਾ ਸਾਗਰ ਅਤੇ ਲਹਿਰ ਵਿਚਾਲੇ
ਸਾਗਰ ਵਿਚ ਤਾਂ ਰਹਿਣੇ ਹੀ ਨੇ ਸਦਾ ਜਵਾਰ-ਭਾਟੇ
ਲਹਿਰਾਂ ਨੇ ਇੰਜ ਆਉਂਦੀਆਂ ਜਾਂਦੀਆਂ ਰਹਿਣਾ
ਕਿ ਇਨ੍ਹਾਂ ਲਹਿਰਾਂ ਬਾਰੇ ਹੋਰ ਕੀ ਕਹਿਣਾ
ਜੀਵਨ ਦਾ ਸੱਚ, ਗਹਿਰੇ ਸਾਗਰ ਦੇ ਵਿਚ ਲਹਿਣਾ...।

—ਹਲਵਾਰਾ ਲੁਧਿਆਣਾ, ਪਿੰਡ : ੧੪੧੧੦੭

### ਬੜੀ ਮਿਹਰਬਾਨੀ

—ਨੀਲਮ ਸੰਜੀਵ ਫਗਵਾੜਾ

ਤੁਸਾਂ ਚਰਨ ਪਾਏ, ਬੜੀ ਮਿਹਰਬਾਨੀ।
ਬੜੇ ਮੁਸਕਰਾਏ, ਬੜੀ ਮਿਹਰਬਾਨੀ।
ਚਿਰਾਂ ਤੋਂ ਸੀ ਲਟਕੇ, ਹਨੇਰੇ ਦੇ ਪਰਦੇ,
ਤੁਸਾਂ ਜੋ ਉਠਾਏ, ਬੜੀ ਮਿਹਰਬਾਨੀ।
ਉਡੀਕਾਂ ਦੀ ਹਰ ਸੋਚ, ਸੋਚੀਂ ਪਈ ਏ,
ਕਿਵੇਂ ਫੇਰੇ ਪਾਏ, ਬੜੀ ਮਿਹਰਬਾਨੀ।
ਤਰਸਦੇ ਰਹੇ ਮੇਰੇ ਤਰਲੇ ਵਿਚਾਰੇ,
ਉਹ ਅੱਜ ਮੁਸਕਰਾਏ, ਬੜੀ ਮਿਹਰਬਾਨੀ।
ਜਿਨ੍ਹਾਂ ਦੇ ਸੀ ਬੁੱਲ੍ਹਾਂ ਤੇ, ਚੁੱਪ-ਚਾਂ-ਦੇ ਜਿੰਦੇ
ਉਹ ਅਜ ਗੁਨਗੁਨਾਏ, ਬੜੀ ਮਿਹਰਬਾਨੀ।
ਜਿਨ੍ਹਾਂ ਨੇ ਉਜਾੜੇ ਸੀ ਖੁਸ਼ੀਆਂ ਦੇ ਖੇੜੇ,
ਉਹ ਫਿਰ ਵਸਾਏ, ਬੜੀ ਮਿਹਰਬਾਨੀ।
ਉਡੀਦੀ 'ਨੀਲਮ', ਮੁੱਕੀ ਰਾਤ ਲੰਮੀ
ਸੱਜਨ ਆਪ ਆਏ, ਬੜੀ ਮਿਹਰਬਾਨੀ।

# ਵਿਚੋਲਿਆਂ ਨੂੰ

—ਬਲਬੀਰ ਸਿੰਘ ਢਿੱਲੋਂ, ਚੰਡੀਗੜ੍ਹ

ਕੰਮ ਲੈਣਾ ਏਂ ਨਵੇਂ ਟਰੈਕਟਰਾਂ ਤੋਂ, ਪੱਠੇ ਪਾਣੇ ਨਹੀਂ ਅਸਾਂ ਹੁਣ ਖੋਲਿਆਂ ਨੂੰ।
ਧਨ ਦੇਸ਼ ਦਾ ਸਾਂਭ ਕੇ ਰੱਖਣਾ ਏਂ, ਢੋਰਾ ਲੱਗਣ ਨਹੀਂ ਦੇਣਾ ਹੁਣ ਛੋਲਿਆਂ ਨੂੰ।
ਕੂੜੇ ਵਾਂਗਰਾਂ ਦੇਸ਼ 'ਚੋਂ ਹੂੰਝ ਦੇਣੈਂ, ਦੇਸ਼ ਧਰੋਹੀਆਂ ਦੁਸ਼ਮਨਾਂ ਗੋਲਿਆਂ ਨੂੰ।
ਸੰਗਲ ਮਾਰ ਕੇ ਪੈਰਾਂ ਨੂੰ ਜੂੜ ਦੇਣੈਂ, ਇਹਨਾਂ ਬੂਤਰੇ ਸਾਹਨਾਂ ਵਿਚੋਲਿਆਂ ਨੂੰ।
ਹਰ ਇਕ ਨੂੰ ਪੂਰਾ ਨਿਆਂ ਦੇਣੈਂ, ਘੱਟ ਤੋਲਣ ਨਹੀਂ ਦੇਣਾ ਹੁਣ ਤੋਲਿਆਂ ਨੂੰ।
ਜ਼ਖੀਰੇਬਾਜ਼ ਹੁਣ ਆਪ ਹੀ ਬਾਜ ਆਵੇ, ਭਰਨ ਦੇਣਾ ਨਹੀਂ ਅਸਾਂ ਭੜੋਲਿਆਂ ਨੂੰ।
ਦੇਸ਼ ਪਿਆਰ ਦੀ ਅੱਗ ਵਿਚ ਲਾਲ ਕਰਨੈਂ, ਬਾਹਰੋਂ ਅੰਦਰੋਂ ਕਾਲਿਆਂ ਕੋਲਿਆਂ ਨੂੰ।
ਜਿਹੜੇ ਦੇਸ਼ ਦੇ ਨਾਲ ਖਿਲਵਾੜ ਕਰਦੇ, ਉੱਠਣ ਦੇਣਾ ਨਹੀਂ ਵਾ ਵਰੋਲਿਆਂ ਨੂੰ।
ਉੱਚਾ ਚੁੱਕਣੈਂ ਨੀਵੇਂ ਨਿਤਾਣਿਆਂ ਨੂੰ, ਡਰਿਆਂ, ਥਿੜਕਿਆਂ, ਡਿੱਗਿਆ ਡੋਲਿਆਂ ਨੂੰ।
ਹੋਣ ਦੇਣੀਆਂ ਮੋਟੀਆਂ ਗੋਗੜਾਂ ਨਹੀਂ ਪਾ ਦੇਣੀ ਲਗ਼ਾਮ ਬੜਬੋਲਿਆਂ ਨੂੰ।
ਦੇਸ਼ ਵਿਚੋਂ ਗ਼ਰੀਬੀ ਹੈ ਦੂਰ ਕਰਨੀ, ਲੁੱਟਣ ਦੇਣਾ ਨਹੀਂ ਲੋਟੂਆਂ ਟੋਲਿਆਂ ਨੂੰ।
ਰਲ ਮਿਲਕੇ ਸਾਰਿਆਂ ਪੜ੍ਹ ਦੇਣੈਂ, ਏਸ ਰੁੱਖ ਦੇ ਕੀਰਤਨ ਸੋਹਲਿਆਂ ਨੂੰ।
ਸਾਫ-ਸੁਥਰੀ ਹੈ ਨਿੱਗਰ ਸਰਕਾਰ ਰੱਖਣੀ, ਕੱਢ ਸੁੱਟਣੈਂ ਪਿੱਲਿਆ ਪੋਲਿਆਂ ਨੂੰ।
ਅਸਾਂ ਲੋਕਾਂ ਨੂੰ ਪੂਰਾ ਨਿਆਂ ਦੇਣੈਂ, ਹੋਣ ਦੇਣਾ ਨਹੀਂ ਰੋਲ ਘਚੋਲਿਆਂ ਨੂੰ।
ਵਿਚ ਦੇਸ਼ ਦੇ ਸਦਾ ਬਹਾਰ ਰੱਖਣੀ, ਪਾਣਾ ਭੰਗੜਾ ਗਾਵਣਾ ਢੋਲਿਆਂ ਨੂੰ।
ਵਾਤਾਵਰਣ ਸਵੱਛ ਤੇ ਸ਼ਾਂਤ ਰੱਖਣਾ, ਚੱਲਣ ਦੇਣਾ ਨਾ ਬੰਬਾਂ ਤੇ ਗੋਲਿਆਂ ਨੂੰ।
ਚਾਲਬਾਜ਼ਾਂ ਚਲਾਕਾਂ ਨੇ ਝੜ ਜਾਣਾ, ਫਲ ਲਗਣੇ ਸਿਧਿਆਂ ਭੋਲਿਆਂ ਨੂੰ।
ਜਿਸ ਰੁੱਖ ਦੀ ਜੜ੍ਹ ਮਜ਼ਬੂਤ ਹੁੰਦੀ, ਜਾਂਦੇ ਝੱਲ ਉਹ ਝੱਖੜਾਂ ਝੋਲਿਆਂ ਨੂੰ।
ਜਿਸ ਬੇੜੀ ਦੇ ਚੁਸਤ ਮਲਾਹ ਹੁੰਦੇ, ਲੱਗਣ ਦਿੰਦਾ ਨਾ ਕਿਤੇ ਵੀ ਡੋਲਿਆਂ ਨੂੰ।
ਅਸਾਂ ਦੁਸ਼ਮਣ ਨੂੰ ਚਨੇ ਚਬਾ ਦੇਣੇ, ਸਿਰੀ ਚੁੱਕਣ ਨਹੀਂ ਦੇਣੀ ਸਪੋਲਿਆਂ ਨੂੰ।
ਕੱਢ ਸੁੱਟਣੇ ਮੱਖਣ 'ਚੋਂ ਵਾਲ ਵਾਂਗੂ, ਵਿਚ ਅੱਖ ਦੇ ਰੜਕਦੇ ਫੋਲਿਆਂ ਨੂੰ।
ਭਾਰਤ ਦੇਸ਼ ਦੀ ਸਰ ਜ਼ਮੀਨ ਉੱਤੇ, ਪੈਰ ਧਰਨ ਨਹੀਂ ਦੇਣਾ ਗਲੋਲਿਆਂ ਨੂੰ।
ਬਾਜਾਂ ਵਾਲੇ ਦੇ ਬਾਜਾਂ ਨੇ ਝਪਟ ਲੈਣੈ, ਉੱਡਣ ਦੇਣਾ ਨਾ ਮੀਏਂ ਮਮੋਲਿਆਂ ਨੂੰ।
ਕਿਤੇ ਭੁੱਲ ਕੇ ਮਾਰ ਨਾ ਖਾ ਬਹਿਣਾ, ਯਾਦ ਰੱਖਣਾ 'ਢਿੱਲੋਂ' ਦੇ ਬੋਲਿਆਂ ਨੂੰ।

# ਅਹਿਸਨ ਬਾਜਵਾ ਦੀਆਂ ਰਚਨਾਵਾਂ

ਮਾਨਯੋਗ ਸੰਪਾਦਕ ਜੀ, ਸਤਿ ਸ੍ਰੀ ਅਕਾਲ!

ਤੁਹਾਡੇ ਵਲੋਂ ਮਾਸਿਕ ਵਰਿਆਮ ਅਗਸਤ ੨੦੦੧ ਪ੍ਰਾਪਤ ਹੋਇਆ, ਧੰਨਵਾਦ! ਵਰਿਆਮ ਦੀਆਂ ਸਭ ਲਿਖਤਾਂ ਆਪੋ ਆਪਣੇ ਥਾਈਂ ਸੋਹਣੀਆਂ ਤੇ ਸੁਚੱਜੀਆਂ ਹਨ। ਮੇਰੇ ਵਰਗੇ ਸਿੱਧ-ਪੱਧਰੇ ਬੰਦੇ ਤੇ ਦਾਨ ਦਾ ਸ਼ੁਕਰੀਆ। ਕੁਝ ਰਚਨਾਵਾਂ ਘੱਲ ਰਿਹਾ ਹਾਂ, ਛਾਪਣ ਦੀ ਖੇਚਲ ਕਰਨੀ। ਪੇਸ਼ ਨੇ ਰਚਨਾਵਾਂ—

## ਇਕ ਬੂਟਾ

ਮੈਂ ਬੂਟਾ ਸਾਂ
ਸਾਂਝੀ ਛਾਂ ਦਾ
ਬਿਨ ਮਰਜ਼ੀ ਤੋਂ
ਮੁੱਢੋਂ ਵੱਢ ਕੇ
ਝੂਠ ਕਿਆਰੇ
ਗੱਡਿਆ ਗਿਆ ਹਾਂ
ਕੀ ਫੁੱਲਾਂਗਾ
ਕੀ ਫੱਲਾਂਗਾ
ਕੀ ਵਧਾਂਗਾ
ਸੁੱਕ ਜਾਵਾਂਗਾ
ਸੜ ਜਾਵਾਂਗਾ
ਇਕ ਦਿਨ ਓੜਕ
ਮਰ ਜਾਵਾਂਗਾ।

## ਪਿਆਰ ਨਿਸ਼ਾਨੀ

ਓਹਦੇ ਕੋਲ ਨੇ
ਮੇਰੀਆਂ ਸੱਧਰਾਂ
ਮੇਰੇ ਹਾਸੇ
ਮੇਰੇ ਕੋਲ ਏ
ਟੁੱਟੀ ਹੋਈ
ਇਕ ਵੰਗ ਦਾ ਟੋਟਾ
ਪਿਆਰ ਨਿਸ਼ਾਨੀ

## ਇਕ ਸੱਚ

ਦਰਦ ਪਟੋਲੇ
ਜਦ ਵੀ ਫੋਲੇ
ਤੂੰ ਈਂ ਦਿਸਿਆ
ਆਪਣੇ ਓਹਲੇ!

## ਜੀਣ ਵੱਲ

ਔਰਤ ਜਦ ਵੀ
ਹੱਸਦੀ ਏ
ਰੋਵਣ ਦਾ ਵਲ
ਦੱਸਦੀ ਏ।

## ਇਕ ਸੱਚ

ਬੰਦੂਕਾਂ ਨੇ
ਅੱਜ ਤੀਕਰ ਨਾ
ਮੌਤ ਕਿਸੇ ਦੀ ਟਾਲੀ
ਉਹਨਾਂ ਅਮਰ ਹੱਯਾਤੀ ਪਾਈ
ਜਿਹਨਾਂ ਪਰੀਤ ਸਮਾਲੀ
ਜੱਗ ਤੇ ਨਾਂ ਉਹਨਾਂ ਦਾ
ਰਹਿਣਾ ਏਂ
ਜਿਹਨਾਂ ਸੱਚ ਦਾ
ਝੰਡਾ ਚੁੱਕ ਕੇ
ਲਾਟ ਇਸ਼ਕ ਦੀ ਬਾਲੀ।

## ਮੈਂ

ਮੈਂ
ਦਰਦਾਂ ਦੀ
ਮਾੜੀ ਅੰਦਰ
ਵਾਂਗ
ਕਿਰਾਏਦਾਰਾਂ।

## ਤਰਲਾ

ਦੀਵੇ ਕੋਲੋਂ
ਕੋਈ ਤਾਂ ਪੁੱਛੇ
ਕਿੰਨ੍ਹੀ ਔਖੀ
ਰਾਤ ਹੈ ਕੱਟਣੀ
ਕਿੰਨੀ ਔਖੀ
ਲੋ ਹੈ ਕਰਨੀ
ਕਿੰਨਾ ਔਖਾ
ਜਗਦੇ ਰਹਿਣਾ।

## ਨੈਣਾਂ ਦੀ ਰਾਣੀ

ਪਿਆਰ ਪਿਆਲੇ ਵੰਡਣ ਵਾਲੀ
ਵੇਲੇ ਦੇ ਨਾਲ ਹੰਢਣ ਵਾਲੀ
ਕੂੜ ਹੱਯਾਤੀ ਖੰਡਨ ਵਾਲੀ
ਟੁੱਟੇ ਦਿਲਾਂ ਨੂੰ ਗੰਢਣ ਵਾਲੀ
ਸ਼ੱਕ ਮਜੂਲੇ ਫੰਡਣ ਵਾਲੀ
ਹੱਦਾਂ ਵਾੜਾ ਭੰਡਣ ਵਾਲੀ
ਤੇਰੀ ਇਹ ਨੈਣਾਂ ਦੀ ਰਾਵੀ
ਵਗਦੀ ਰਹੇ ਸੁਰਗਾਂ ਦੇ ਤੀਕਰ
ਜਿਹਨੇ ਮੈਨੂੰ ਜੀਣ ਸਿਖਾਇਆ
ਹੱਸ ਕੇ ਅੱਥਰੂ ਪੀਣ ਸਿਖਾਇਆ।

## ਗ਼ਜ਼ਲ

ਇੰਜ ਦਾ ਹਿਜਰ ਚਮਾਸਾ ਤੱਕਿਆ,
ਸੁੱਖ ਨਾ ਭੋਰਾ ਮਾਸਾ ਤੱਕਿਆ।

ਜਦ ਵੀ ਤੱਕਿਆ ਅੱਖੀਆਂ ਓਹਲੇ,
ਹੋਰ ਕਿਸੇ ਦਾ ਵਾਸਾ ਤੱਕਿਆ।

ਨਾ ਤੱਕਿਆ ਤੇ ਕੁਝ ਨਾ ਤੱਕਿਆ,
ਜੇ ਤੱਕਿਆ ਤੇ ਹਾਸਾ ਤੱਕਿਆ।

ਆਸਾਂ ਤੱਕਿਆ ਆਸਾਂ ਵਾਂਗੂੰ,
ਮੈਂ ਤੱਕਿਆ ਤੇ ਖਾਸਾ ਤੱਕਿਆ।

ਖਲ ਚਨਾਹਾਂ ਦੇ ਲਹਿੰਦੇ ਕੰਢੇ,
ਸੋਹਣੀ ਚੜ੍ਹਦਾ ਪਾਸਾ ਤੱਕਿਆ।

ਹਿਜਰ ਵਿਛੋੜੇ ਜਦ ਵੀ ਤੱਕਿਆ,
ਵੈਰੀ ਵਾਂਗ ਕਵਾਸਾ ਤੱਕਿਆ।

ਕਾਹਦਾ ਮਾਨ ਹਿਸਾਨ ਦਾ ਐਥੇ,
ਜੀਵਣ ਵਾਂਗ ਪਤਾਸੇ ਤੱਕਿਆ।

*—ਨਾਰੋਵਾਲ ਪਾਕਿਸਤਾਨ*

# "ਲੋਕ-ਮਹਾਤਮੀ" ਇਤਿਹਾਸਕ ਵਿਰਸੇ ਦਾ ਮਾਣ

—ਡਾ. ਤੇਜਵੰਤ ਮਾਨ

ਲੋਕ ਸਿਮਰਤੀ ਵਿਚ ਸੰਭਾਲੀਆਂ ਲੋਕ-ਕਥਾਵਾਂ, ਸਾਖੀਆਂ, ਇਤਿਹਾਸਕ ਪ੍ਰਸੰਗਾਂ, ਸਾਕਿਆਂ ਦਾ ਵਡਮੁੱਲਾ ਖਜ਼ਾਨਾ ਸਾਨੂੰ ਸਾਡੇ ਵਿਰਸੇ ਵਿਚ ਹਾਸਲ ਹੈ। ਇਹ ਪ੍ਰਸੰਗ ਜਾਂ ਸਾਕੇ ਅੱਜ ਵੀ ਪੰਜਾਬੀ ਜੀਵਨ ਦਾ ਅਨਿਖੜਵਾਂ ਅੰਗ ਹਨ। ਇਨ੍ਹਾਂ ਲੋਕ-ਕਥਾਵਾਂ, ਪ੍ਰਸੰਗਾਂ ਦੇ ਪਾਤਰ ਪੰਜਾਬੀਆਂ ਦੇ ਆਦਰਸ਼ ਪਾਤਰ ਬਣੇ ਹੋਏ ਹਨ। ਇਹ ਉਨ੍ਹਾਂ ਦੇ ਮਨ-ਮਹਾਤਮ ਦੀ ਕਰਤਾਰੀ ਸ਼ਕਤੀ ਹੀ ਨਹੀਂ ਸਗੋਂ ਜੀਵਨ ਦੀ ਭਰਪੂਰ ਅਗਵਾਈ ਵੀ ਕਰਦੇ ਹਨ। ਰੂਪ ਬਸੰਤ, ਪ੍ਰਹਿਲਾਦ ਪੂਰਨ, ਗੋਪੀ, ਹਕੀਕਤ ਰਾਏ, ਚਾਰ ਸਾਹਿਬਜ਼ਾਦੇ, ਬਾਲ ਗੋਬਿੰਦ ਆਦਿ ਉਨ੍ਹਾਂ ਦੇ ਆਦਰਸ਼ ਨਾਇਕ ਹਨ। ਰੂਪ-ਬਸੰਤ ਦੇ ਭਰਾਵਾਂ ਦੀ ਆਦਰਸ਼ ਜੋੜੀ, ਪੂਰਨ ਦੀ ਭਗਤੀ, ਗੋਪੀ ਦਾ ਬਚਨ ਪਾਲਣ, ਪ੍ਰਹਿਲਾਦ ਦੀ ਦ੍ਰਿੜਤਾ, ਚਾਰੇ ਸਾਹਿਬਜ਼ਾਦਿਆਂ ਦੀ ਜੰਗਜੂ ਸਪਿਰਟ ਅਤੇ ਆਪਣੇ ਆਦਰਸ਼ ਲਈ ਦਲੇਰ ਸ਼ਹਾਦਤ, ਹਕੀਕਤ ਰਾਏ ਦੀ ਆਪਣੇ ਇਸ਼ਟ ਲਈ ਕੁਰਬਾਨੀ, ਬਾਲ ਗੋਬਿੰਦ ਦੀ ਸੱਚ ਦੀ ਰਾਖੀ ਲਈ ਜ਼ੁਲਮ ਨਾਲ ਟੱਕਰ ਲੈਣ ਦੀ ਬਾਲਪਣ ਤੋਂ ਹੀ ਇੱਛਾ ਅੱਜ ਵੀ ਪੰਜਾਬੀ ਮਾਨਸਿਕਤਾ ਵਿਚ ਇਕ ਮਹਾਤਮ ਦਾ ਸਥਾਨ ਰਖਦੇ ਹਨ।

ਸੁਰਿੰਦਰ ਪਾਲ ਸਿੰਘ ਕਾਹਲੋਂ ਪੰਜਾਬੀ ਵਾਰਤਕ ਅਤੇ ਕਵਿਤਾ ਦੀ ਇਕ ਰਸੀ ਹੋਈ ਪੱਕੀ ਕਲਮ ਹੈ ਜਿਸਨੇ ਬਾਲ ਪੁਸਤਕਾਂ ਦੀ ਲੜੀ ਵਿਚ 'ਕੇਸਰੀ ਫੁੱਲਾਂ ਦੀ ਸ਼ਹਾਦਤ' ਤੋਂ ਪਹਿਲਾਂ ਬਾਲ ਮਨੋਵਿਗਿਆਨ ਨਾਲ ਸਬੰਧਤ ਵਾਰਤਕ ਅਤੇ ਕਥਾ ਜਗਤ ਕਾਵਿ ਵਿਚ ਕਈ ਪੁਸਤਕਾਂ ਦੀ ਰਚਨਾ ਕੀਤੀ ਹੈ। ਉਸਨੇ ਬਾਲ ਸਾਹਿਤ ਤੋਂ ਬਿਨਾਂ ਪੰਜਾਬੀ ਸਾਹਿਤ ਜਗਤ ਨੂੰ ਦੂਧੀਆ ਲੋਆਂ ਦੇ ਨਾਂ (ਗਜ਼ਲ), ਪੋਹ ਤੋਂ ਜੇਠ ਤਕ (ਗਜ਼ਲ), ਇਸ ਮੋੜ ਤੇ (ਕਵਿਤਾ), ਇਕ ਸੁਚੇਤਕ ਵਿਚਾਰ ਮੁੱਖ (ਕਵਿਤਾ), ਇਹ ਗੀਤ ਬੜਬੋਲਾ (ਕਵਿਤਾ) ਆਦਿ ਪੁਸਤਕਾਂ ਵੀ ਦਿੱਤੀਆਂ ਹਨ। 'ਇਕ ਸੁਚੇਤਕ ਵਿਚਾਰ ਮੁੱਖ' ਅਤੇ 'ਇਹ ਗੀਤ ਬੜਬੋਲਾ' ਪੁਸਤਕਾਂ ਪੜ੍ਹਕੇ ਮੇਰਾ ਸੁਰਿੰਦਰ ਪਾਲ ਬਾਰੇ ਇਕ ਕਵੀ ਦੇ ਰੂਪ ਵਿਚ ਇਹ ਵਿਚਾਰ ਬਣਿਆ ਸੀ ਕਿ ਉਹ ਸਹੀ ਰੂਪ ਵਿਚ 'ਸ਼ਬਦ' ਦੇ ਮਹੱਤਵ ਨੂੰ ਅਤੇ ਉਸਦੀ ਸ਼ਕਤੀ ਦੇ ਕਾਟਵੇਂ, ਸਿਰਜਵੇਂ ਕਾਰਜ ਨੂੰ ਪਹਿਚਾਣਦਾ ਹੈ। ਉਸ ਦੇ ਕਾਵਿ ਵਿਚਲਾ ਮਨੁੱਖ ਸੁਚੇਤਕ ਹੈ, ਵਿਚਾਰ ਮੁਖੀ ਹੈ ਅਤੇ ਇਸ ਲਈ ਉਹ ਮਨੁੱਖਾ ਕਾਰਜ ਚੋਂ ਖੜਕਵੇਂ ਸ਼ਬਦਾਂ ਨੂੰ ਗੀਤ, ਪ੍ਰਗੀਤ ਦੇ ਕਾਵਿਕ ਵਹਾ ਵਿਚ ਤੇਜਗਤੀ ਨਾਲ ਤੋਰਦਾ ਹੈ, ਤਾਂ ਕਿ ਲੋਕ ਮਨਾਂ ਵਿਚ ਉੱਸਲਵਟੇ ਲੈ ਰਹੀ ਗਤੀਸ਼ੀਲ, ਨਵਾਂ ਸਿਰਜਨ ਦੀ ਤਾਂਘ ਆਪਣੀ ਲਗਾਤਾਰਤਾ ਕਾਇਮ ਰੱਖ ਸਕੇ।

ਅੱਜ ਪੂੰਜੀ ਦੀ ਦੌੜ ਅਤੇ ਵਿਸ਼ਵੀਕਰਨ ਦੇ ਨਾਂ ਉੱਤੇ ਮਾਰੂ ਟੈਕਨਾਲੌਜੀ ਨੇ ਮਨੁੱਖ ਦੀ ਗਤੀਸ਼ੀਲ ਸਿਰਜਨਾਤਮਕ ਤਾਂਘ ਨੂੰ ਖਤਮ ਕਰ ਦਿੱਤਾ ਹੈ ਅੱਜ 'ਸ਼ਬਦ' ਨੂੰ ਆਤਮਘਾਤ ਕਰਨ ਲਈ ਮਜਬੂਰ ਕੀਤਾ ਜਾ ਰਿਹਾ ਹੈ। ਮਨੁੱਖ ਕੰਪਿਊਟਰੀ ਸੰਕੇਤ ਦਾ ਗੁਲਾਮ ਹੋ ਗਿਐ। ਸੰਸਾਰ ਪੱਧਰ ਤੇ ਇਹ ਇਕ ਸਾਜ਼ਿਸ਼ ਰਚੀ ਜਾ ਰਹੀ ਹੈ ਕਿ ਮਨੁੱਖ ਨੂੰ ਇਤਿਹਾਸ ਨਾਲੋਂ ਅਲੱਗ ਥਲਗ ਕਰਕੇ, ਇਤਿਹਾਸ ਦੇ ਖਤਮ ਹੋ ਜਾਣ ਦਾ ਐਲਾਨ ਕਰ ਦਿੱਤਾ ਜਾਵੇ। ਸੁਰਿੰਦਰ ਪਾਲ ਅਤੇ ਸਾਡੇ ਹੋਰ ਪੰਜਾਬੀ ਲੇਖਕਾਂ ਅਗੇ ਇਹ ਇਕ ਵੱਡਾ ਚਿੰਤਾਯੁਕਤ ਸੁਆਲ ਹੈ ਕਿ ਕੀ ਅਸੀਂ 'ਸ਼ਬਦ' ਨੂੰ ਏਦਾਂ ਮਰਨ ਦਈਏ ਅਤੇ ਆਪਣੇ ਆਪ ਨੂੰ ਕੇਵਲ ਸੰਕੇਤ (allusion) ਤਕ ਸੀਮਤ ਕਰ ਲਈਏ। ਕੀ ਅਸੀਂ ਮਨੁੱਖ ਤੋਂ ਮੁੜ ਪਸ਼ੂ ਵਲ ਦਾ ਸਫ਼ਰ ਅਰੰਭ ਦਈਏ।

ਪੰਜਾਬ ਖਾਸਕਰ ਸਿੱਖ ਸੰਸਕ੍ਰਿਤੀ ਦੇ ਕਾਰਜੀ ਸ਼ਬਦ-ਰੂਪਾਂਤਰਨ ਦੇ ਇਸ ਪ੍ਰਸੰਗ 'ਕੇਸਰੀ ਫੁੱਲਾਂ ਦੀ ਸ਼ਹਾਦਤ' ਦਾ ਅਧਿਐਨ ਮੈਂ ਇਸ ਦ੍ਰਿਸ਼ਟੀਕੋਣ ਤੋਂ ਕੀਤਾ ਹੈ। ਪੰਜਾਬ ਦੀ ਧਰਤੀ ਉੱਤੇ ਕਰਮਕਾਂਡੀ ਬ੍ਰਾਹਮਣਵਾਦ, ਭੇਖੀ ਜੋਗੀਵਾਦ ਅਤੇ ਕੱਟੜ ਇਸਲਾਮੀ ਬਾਦਸ਼ਾਹਤ ਦੇ ਵਿਰੋਧ ਵਿਚ ਉੱਠੀ ਗੁਰੂ ਨਾਨਕ ਦੇਵ ਜੀ ਦੀ ਅਗਵਾਈ ਵਿਚ ਗੁਰਮਤਿ ਲਹਿਰ ਸਮੁੱਚੀ ਭਾਰਤੀ ਭਗਤੀ ਲਹਿਰ ਦਾ ਅੰਗ ਹੁੰਦੀ ਹੋਈ ਵੀ ਇਕ ਵਿਸ਼ੇਸ਼ ਵਿਲੱਖਣ ਗੁਣ ਭਰਪੂਰ ਮਹੱਤਤਾ ਰਖਦੀ ਹੈ। ਇਹ ਵਿਸ਼ੇਸ਼ ਗੁਣ ਹੈ ਮਨੁੱਖ ਦੇ ਨਿਰੰਤਰ ਵਿਕਾਸ ਵਿਚ ਵਿਸ਼ਵਾਸ ਦੀ ਧੁਨੀ, ਇਸ ਸੰਸਾਰਕ ਜੀਵਨ ਦੇ ਸੱਚ ਵਿਚ ਮਨੁੱਖੀ ਸ਼ਕਤੀ ਦੇ ਵਿਰਾਟ ਪਾਸਾਰ ਦੀ ਮਾਨਤਾ ਦੀ ਧੁਨੀ। ਜਿਸਦਾ ਅਮਲੀ ਰੂਪ ਗੁਰੂ ਅਰਜਨ ਦੇਵ, ਗੁਰੂ ਤੇਗ ਬਹਾਦਰ, ਗੁਰੂ ਗੋਬਿੰਦ ਸਿੰਘ, ਚਾਰੇ ਸਾਹਿਬਜ਼ਾਦੇ, ਭਾਈ ਤਾਰੂ ਸਿੰਘ, ਭਾਈ ਮਨੀ ਸਿੰਘ, ਬਾਬਾ ਦੀਪ ਸਿੰਘ, ਬਾਬਾ ਬੰਦਾ ਬਹਾਦਰ

ਸਿੰਘ, ਅਕਾਲੀ ਫੂਲਾ ਸਿੰਘ ਅਤੇ ਹੋਰ ਬਹੁਤ ਸਾਰੇ ਯੋਧਿਆਂ ਦੀਆਂ ਕੌਮੀ ਸ਼ਹਾਦਤਾਂ ਹਨ। ਗੱਲ ਇਹ ਨਹੀਂ ਕਿ ਯੂਨਾਨੀ ਕਥਾ ਦੇ ਪ੍ਰੋਮੀਥੀਅਸ ਨੇ ਲੋਕਾਂ ਲਈ ਬੜੀਆਂ ਹੀ ਘਾਲਣਾ ਘਾਲਕੇ, ਦੁਖ ਸਹਿਕੇ ਦੇਵਤਿਆਂ ਤੋਂ ਅੱਗ ਖੋਹਕੇ ਲਿਆਂਦੀ। ਅੰਤ ਪ੍ਰੋਮੀਥੀਅਸ ਨੂੰ ਪਹਾੜ ਨਾਲ ਬੰਨ੍ਹ ਕੇ ਉਸਦਾ ਮਾਸ ਇੱਲਾਂ ਗਿਰਝਾਂ ਲਈ ਖਾਣ ਲਈ ਛੱਡ ਦਿੱਤਾ ਅਤੇ ਅੱਗ ਫੇਰ ਦੇਵਤਿਆਂ ਨੇ ਹਥਿਆ ਲਈ। ਕਾਵਿਕ ਨਿਆ ਵਧੇਰੇ ਏਸ ਗੱਲ ਵਿਚ ਹੈ ਕਿ ਕੀ ਸਮੇਂ ਦੀ ਤੋਰ ਨਾਲ ਮਨੁੱਖ ਨੇ ਜਦੋਜਹਿਦ ਕਰਦਿਆਂ ਕਿਸੇ ਹਰਕੂਲੀਸ ਨੂੰ ਜਨਮ ਦਿੱਤਾ। ਹਾਂ ਦਿੱਤਾ, ਹਰਕੂਲੀਸ ਨੇ ਦੇਵਤਿਆਂ ਨਾਲ ਮੁੜ ਜੰਗ ਕੀਤੀ ਅਤੇ ਅੱਗ ਮੁੜ ਆਜ਼ਾਦ ਕਰਾਈ। ਜਮਾਤੀ ਜਦੋਜਹਿਦ ਦਾ ਇਹ ਦਵੰਤ-ਆਤਮਕ ਘਟਨਾ ਕ੍ਰਮ ਜਿਸਨੂੰ ਅਸੀਂ ਮਨੁੱਖ ਦੇ ਸੰਘਰਸ਼ ਦਾ ਨਾਂ ਦੇ ਸਕਦੇ ਹਾਂ ਲਗਾਤਾਰ ਚਲਦਾ ਰਹਿੰਦਾ ਹੈ। ਇਸ ਕਰਮ ਵਿਚ ਕਦੇ ਮਨੁੱਖ ਹਾਰਦਾ ਵੀ ਹੈ ਕਦੇ ਜਿਤਦਾ ਵੀ। ਪਰ ਮਨੁੱਖ ਕਦੇ ਈਨ ਨਹੀਂ ਮੰਨਦਾ। ਇਤਿਹਾਸ ਦੀ ਗਤੀ ਲਗਾਤਾਰ ਚਲਦੀ ਰਹਿੰਦੀ ਹੈ ਅਤੇ ਇਤਿਹਾਸ ਕਦੇ ਮਰਦਾ ਨਹੀਂ–

ਸਮਾ ਤੇ ਸੱਚ ਦੋ ਧਿਰਾਂ
ਤੁਰਦੀਆਂ ਆਈਆਂ ਤੋਰ।
ਚਾਨਣ ਨੇਰ੍ਹੇ ਰੰਗ ਸਭ
ਕੁਝ ਨਾਜ਼ਕ ਨਰਮ ਕਠੋਰ।
ਕਿਤੇ ਡੁੱਬਦਾ ਸੂਰਜ ਹੱਸਦਾ
ਕਿਤੇ ਹੰਝ ਵਿਚ ਡੁੱਬੀ ਭੋਰ
ਕਿਤੇ ਜ਼ਖਮੀ ਘੁੱਗੀ ਤੜਫਦੀ
ਕਿਤੇ ਪੈਲਾਂ ਪਾਉਂਦੇ ਮੋਰ।

ਸੁਰਿੰਦਰ ਪਾਲ ਆਪਣੀ ਰਚਨਾ ਦਾ ਆਰੰਭ ਪ੍ਰਾਪਤ ਯਥਾਰਥ ਦੇ ਇਸ ਦਵੰਦ ਵਿਚੋਂ ਕਰਦਾ ਹੈ। ਚਾਨਣ-ਹਨੇਰਾ, ਨਰਮ-ਕਠੋਰ, ਹਾਸਾ-ਹੰਝੂ, ਪੈਲ-ਤੜਫ, ਘੁੱਗੀ-ਮੋਰ, ਸੰਝ-ਭੋਰ ਦੇ ਵਿਰੋਧ ਜੁੱਟ ਇਸ ਦੁਨੀਆਂ ਦਾ ਸੱਚ ਹਨ। ਮਨੁੱਖ ਇਸ ਤਣਾਉ ਵਿਚੋਂ ਆਪਣੇ ਅਨੁਸਾਰ, ਆਪਣੀ ਕਾਰਜੀ ਧੁਨੀ ਅਨੁਸਾਰ ਜੀਵਨ-ਮੁੱਲਾਂ ਨੂੰ ਨਿਰਧਾਰਤ ਕਰਦਾ ਹੈ–

ਨਜ਼ਰ ਤੋਂ ਜਾਂਦੀ ਦੂਰ ਤਕ
ਕਈ ਪਹਿਰੇ ਯੁੱਗ ਤੇ ਸਾਲ।
ਵਿਰੋਧ ਚੋਂ ਵਿਕਾਸ ਨਿੱਤਰੇ
ਸੰਘਰਸ਼ਾਂ ਦੇ ਖਾ ਉਬਾਲ।
ਤਵਾਰੀਖ ਇਹ ਦੱਸਦੀ
ਨਹੀਂ ਵਿਰਥੀ ਰਹਿੰਦੀ ਘਾਲ।
ਕੁਝ ਪਰਵਾਨੇ ਹੱਕ ਦੇ
ਚਲਦੇ ਕਰਮ ਦੀ ਚਾਲ।
ਨੇਹਰੇ ਤਾਈਂ ਰੋਸ਼ਨੀ
ਉਹ ਕਰਦੇ ਰੱਤ ਨੂੰ ਬਾਲ।
ਉਹਨਾਂ ਦੀ ਰੱਤ ਦੀਪ ਫਿਰ
ਇਸ ਜੱਗ ਦੀ ਬਣੇ ਮਸ਼ਾਲ।

ਪੰਜਾਬ ਦੀ ਇਸ ਧਰਤੀ ਉੱਤੇ ੧੬੯੯ ਈ. ਵਿਚ ਖਾਲਸਾ ਸਾਜਨ ਦੇ ਸ਼ਕਤੀਸ਼ਾਲੀ ਦੀਪ ਬਲਣ ਤੋਂ ਬਾਅਦ ਲੋਕ ਸੰਘਰਸ਼ਾਂ ਦਾ ਇਕ ਬੇਮਿਸਾਲ ਯੁੱਗ ਅਰੰਭ ਹੁੰਦਾ ਹੈ। ਮੈਂ ਇਸ ਵਿਚਾਰ ਦਾ ਧਾਰਨੀ ਹਾਂ ਕਿ ੧੬੯੯ ਈ. ਤੋਂ ੧੮੦੫ ਈ. ਤੱਕ ਦੇ ਸੌ ਸਾਲਾਂ ਦੇ ਇਤਿਹਾਸ ਨੂੰ ਕੇਵਲ ਹਿੰਦੂ, ਮੁਸਲਿਮ, ਸਿੱਖ ਰਜਵਾੜਾਸ਼ਾਹੀ ਦੇ ਨੁਕਤਾ-ਨਿਗਾਹ ਤੋਂ ਘੋਖਣ ਵਾਚਣ ਦੀ ਥਾਂ ਪੰਜਾਬ ਦੇ ਜਨ-ਸੰਘਰਸ਼ਾ ਦੇ ਨੁਕਤਾ ਨਿਗਾਹ ਤੋਂ ਮੁੜ ਘੋਖਿਆ ਅਤੇ ਲਿਖਿਆ ਜਾਵੇ। ਰਣਜੀਤ ਸਿੰਘ ਦੀ ਤਾਨਾਸ਼ਾਹੀ, ਸ਼ਰਾਬੀ, ਅਯਾਸ਼ੀ ਇਲਾਕਾ-ਫਤਿਹ ਕਰਨ ਦੀ ਲਾਲਸਾ ਨੂੰ ਵਡਿਆਉਣ ਥਾਂ ਉਨ੍ਹਾਂ ਕਾਰਨਾਂ ਨੂੰ ਘੋਖਿਆ ਜਾਵੇ ਜਿਨ੍ਹਾਂ ਕਾਰਨ ਲੋਕ ਸ਼ਕਤੀ ਦੀ ਸੱਤਾ ਨੂੰ ਖਤਮ ਕਰਕੇ ਇਕ ਪੁਰਖਾ ਰਾਜ ਦੀ ਸਥਾਪਨਾ ਕੀਤੀ ਗਈ। ਉਸ ਸਮੇਂ ਦੀਆ ਖਾਲਸਾ ਰਵਾਇਤਾਂ ਨੂੰ ਮਲੀਆਮੇਟ ਕਰ ਦਿੱਤਾ ਗਿਆ। 'ਗੁਰਮਤਾ' ਦੇ ਸ਼ਾਨਦਾਰ ਜਮਹੂਰੀ ਵਿਧਾਨ ਪੁਲ ਨੂੰ ਤੋੜ ਦਿਤਾ ਗਿਆ।

ਸੁਰਿੰਦਰ ਪਾਲ ਸਿੰਘ ਇਸ ਗੱਲ ਦਾ ਵਧਾਈ ਦਾ ਪਾਤਰ ਹੈ ਕਿ ਉਸਨੇ ਖਾਲਸਾ ਵਿਧਾਨ ਪੁਲਾਂ ਨੂੰ ਖਤਮ ਕਰਨ ਵਾਲੀਆ ਸ਼ਕਤੀਆਂ ਅਤੇ ਖਾਲਸਾ ਵਿਧਾਨ-ਪੁਲਾਂ ਦੀ ਰਾਖੀ ਲਈ ਆਪਣੀ ਜ਼ਿੰਦਗੀ ਨੂੰ ਵਾਰਨ ਵਾਲੀਆਂ ਸ਼ਕਤੀਆਂ ਦੇ ਦਵੰਦ ਨੂੰ 'ਕੇਸਰੀ ਫੁੱਲਾਂ ਦੀ ਸ਼ਹਾਦਤ' ਕਾਵਿ ਪੁਸਤਕ ਵਿਚ ਬਾਖੂਬੀ ਪੇਸ਼ ਕੀਤਾ ਹੈ। ਮੈਂ ਇਸ ਨੂੰ ਪੰਜਾਬ ਦੇ ਇਤਿਹਾਸ ਦੀ ਮੁੜ-ਘੋਖ ਮੰਨਦਾ ਹੈ। ਸੁਰਿੰਦਰ ਪਾਲ ਆਪਣੀ ਇਤਿਹਾਸਕ ਘੋਖ ਤੋਂ ਕਥਾ ਦਾ ਸਾਰ ਏਦਾਂ ਪ੍ਰਸਤੁਤ ਕਰਦਾ ਹੈ–

ਅਨੰਦਪੁਰ ਦੇ ਕਿਲੇ ਨੂੰ ਜਦੋਂ ਪੰਜ ਸਿੰਘ ਸਾਹਿਬਾਨ ਦੇ ਕਹਿਣ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਛੱਡ ਦਿੱਤਾ ; ਪਹਾੜੀ ਰਾਜਿਆਂ ਅਤੇ ਮੁਗਲ ਫੌਜਾਂ ਦਾ ਮੁਕਾਬਲਾ ਕਰਦੇ ਹੋਏ ਉਹ ਸਰਸਾ ਨਦੀ ਪਾਰ ਕਰ ਗਏ। ਇਸ ਘਟਨਾ ਵਿਚ ਜਿਥੇ ਗੁਰੂ ਜੀ ਦੀਆਂ ਬਹੁਤ ਸਾਰੀਆਂ ਫੌਜਾਂ ਦਾ ਨੁਕਸਾਨ ਹੋਇਆ, ਉਥੇ ਵਧੀਆ ਮਹਾਨ ਗ੍ਰੰਥ ਵੀ ਸਰਸਾ ਵਿਚ ਰੁੜ੍ਹ ਗਏ। ਮਾਤਾ ਗੁਜਰੀ ਅਤੇ ਦੋ ਨਿੱਕੇ ਸਾਹਿਬਜ਼ਾਦੇ ਵੀ ਗੁਰੂ ਗੋਬਿੰਦ ਸਿੰਘ ਜੀ ਤੋਂ ਵਿਛੜ ਗਏ। ਰਸੋਈਆ ਗੰਗੂ ਮਾਤਾ ਜੀ ਅਤੇ

ਬੱਚਿਆਂ ਨੂੰ ਪਿੰਡ ਖੇੜੀ ਨੂੰ ਲੈ ਗਿਆ। ਪੈਸੇ ਦੇ ਲਾਲਚ ਵਸ ਗੰਗੂ ਨੇ ਮੋਰਿੰਡਾ ਠਾਣੇ ਵਿਚ ਤਿੰਨਾਂ ਨੂੰ ਗਿਰਫਤਾਰ ਕਰਵਾ ਦਿੱਤਾ। ਥਾਣੇਦਾਰ ਨੇ ਤਿੰਨਾਂ ਨੂੰ ਗਿਰਫਤਾਰ ਕਰਕੇ ਸੂਬਾ ਸਰਹੰਦ ਦੇ ਪੇਸ਼ ਕਰ ਦਿੱਤਾ। ਸੂਬੇ ਨੇ ਸਾਹਿਬਜ਼ਾਦਿਆਂ ਨੂੰ ਕਈ ਲਾਲਚ, ਤੋਹਫੇ ਅਤੇ ਜਗੀਰਾਂ ਦੇਣ ਦੀ ਪੇਸ਼ਕਸ਼ ਕੀਤੀ। ਇਥੋਂ ਤੀਕ ਝੂਠ ਬੋਲਿਆ ਕਿ ਪਿਤਾ ਗੋਬਿੰਦ ਸਿੰਘ ਵੀ ਲੜਦਿਆਂ ਜਾਨ ਤੋਂ ਹੱਥ ਧੋ ਗਏ ਹਨ। ਪਰ ਕੋਈ ਵੀ ਡਰ ਜਾਂ ਲਾਲਚ ਬੱਚਿਆਂ ਨੂੰ ਆਪਣੇ ਆਦਰਸ਼ ਤੋਂ ਹਿਲਾ ਨਾ ਸਕਿਆ।

ਦਸਮ ਪਿਤਾ ਦੇ ਪੁੱਤ ਹਾਂ
ਨਵਮ ਗੁਰੂ ਦੇ ਪੋਤਰੇ ਪੋਤ।
ਸੋਝੀਆ ਵੀ ਗੁਰਮਤ ਦੀ
ਸਾਡੇ ਅੰਦਰ ਜਗਦੀ ਜੋਤ
ਜ਼ੁਲਮ ਸਹਿਣ ਦੀ ਜਾਚ ਹੈ
ਸਾਡੇ ਮੁੱਢੋਂ ਇਹ ਸਰੋਤ।

ਕਰੋਧਵਾਨ ਹੋਏ ਵਜੀਦ ਖਾਨ ਨੇ ਅਗਲੀ ਪੇਸ਼ੀ ਪਾ ਕੇ ਠੰਡੇ ਬੁਰਜ ਅੰਦਰ ਤਿੰਨਾਂ ਨੂੰ ਕੈਦ ਕਰ ਦਿੱਤਾ। ਠੰਡੇ ਬੁਰਜ ਵਿਚ ਮਾਤਾ ਜੀ ਨੇ ਬੱਚਿਆਂ ਨੂੰ ਆਪਣੀ ਜ਼ਿੰਦਗੀ ਦੇ ਤੱਤਸਾਰ ਦੀ ਇਹ ਸਿਖਿਆ ਦਿੱਤੀ—

ਪੁੱਤਰ ਗੋਬਿੰਦ ਸਿੰਘ ਦੇ
ਸਿੱਖੀ ਦੇ ਤੁਸੀਂ ਹੋ ਲਾਲ।
ਲਹੂ ਲਿਖੀ ਤਵਾਰੀਖ ਜਿਸ
ਇਲਾਹੀ ਜਲੋ ਜਲਾਲ।
ਵੱਡੜਾ ਕਰਮ ਅਮੁੱਲ ਦਾ
ਜੀਹਦੀ ਬੜੀ ਨਿਆਰੀ ਚਾਲ।
ਗੁਰੂ ਨਾਨਕ ਸਾਹਿਬ ਦੀ ਥਾਪਣਾ
ਜੀਹਦੇ ਤੁਰਦੀ ਅੰਗ ਸੰਗ ਨਾਲ।
ਜਿਨ੍ਹਾਂ ਰਾਜਿਆਂ ਨੂੰ ਸੀਹ ਆਖਿਆ
ਇਹ ਮੁਕੱਦਮ ਕੁੱਤਿਆਂ ਹਾਲ।
ਅੰਨ੍ਹਾਂ ਨੇਰ੍ਹਾ ਕਹਿਰ ਦਾ
ਜਦ ਬਣਕੇ ਆਏ ਭੂਚਾਲ।
ਮਰਜੀਵੜਿਆਂ ਦੇ ਅੰਗ ਸੰਗ
ਇਹ ਸਿੱਖੀ ਬਣਦੀ ਢਾਲ।
ਇਸ ਵੇਲੇ ਇਮਤਿਹਾਨ ਦੀ
ਆਈ ਤੁਸਾਂ ਦੇ ਹੱਥ ਮਸਾਲ।
ਹੋਰ ਉੱਚੀ ਕਰਕੇ ਬਾਲਣੀ
ਇਹ ਝੁਕੇ ਨਾ ਕਿਸੇ ਵੀ ਹਾਲ।

• • •

ਇਸ ਤਰ੍ਹਾਂ ਜਦੋਂ ਜੋਰਾਵਰ ਸਿੰਘ ਅਤੇ ਫਤਿਹ ਸਿੰਘ ਦੋਵੇਂ ਸਾਹਿਬਜ਼ਾਦੇ ਤਿੰਨ ਪੇਸ਼ੀਆਂ ਪੈਣ ਉੱਤੇ ਵੀ ਨਾ ਝੁਕੇ ਸਗੋਂ ਇਥੋਂ ਤੀਕ ਵਜੀਦ ਖਾਨ ਨੂੰ ਚੈਲੰਜ ਕਰ ਦਿੱਤਾ ਕਿ ਜ਼ੁਲਮ ਅਤੇ ਲੁਟ ਦੇ ਖਿਲਾਫ ਇਕ ਲੋਕ-ਯੁੱਧ ਛੇੜਾਂਗੇ ਅਤੇ ਰਜਵਾੜਾਸ਼ਾਹੀ ਦਾ ਰਾਜ ਖਤਮ ਕਰਕੇ ਜਨ-ਤੰਤਰ ਦੀ ਸਥਾਪਨਾ ਕਰਾਂਗੇ ਤਾਂ ਸੂਬੇ ਨੇ ਨੀਹਾਂ ਵਿਚ ਚਿਣਕੇ ਸਿਰ ਕਲਮ ਕਰਨ ਦਾ ਹੁਕਮ ਦੇ ਦਿੱਤਾ। ਭਾਵੇਂ ਉਸ ਸਮੇਂ ਹਾਜ਼ਰ ਕਈ ਅਹਿਲਕਾਰਾਂ ਖਾਸਕਰ ਨਵਾਬ ਮਲੇਰਕੋਟਲਾ ਨੇ ਇਸ ਦਾ ਵਿਰੋਧ ਕੀਤਾ। ਵਜੀਦ ਖਾਨ ਦੇ ਖਾਸ ਦੀਵਾਨ ਸੁੱਚਾ ਨੰਦ ਨੇ ਸਖਤ ਤੋਂ ਸਖਤ ਸਜ਼ਾ ਦੇਣ ਦੀ ਪੂਰੀ ਹਾਮੀ ਭਰੀ।

ਵਿਚ ਜੰਗਲ ਜੂਹਾਂ ਜਾ ਕੇ
ਕੱਠੇ ਕਰਾਂਗੇ ਯੋਧੇ ਮਲ
ਪਾਪ ਨੂੰ ਜੜ੍ਹੋਂ ਮਕਾਉਣ ਲਈ
ਸੋਚਾਂਗੇ ਰਲ-ਮਿਲ ਹੱਲ
ਕਰਨ ਲਈ ਤੁਸਾਂ ਮੁਕਾਬਲਾ
ਜੋੜਾਂਗੇ ਤੋਪ ਤੀਰ ਬਾਹੂ ਬਲ।

• • •

ਸੁੱਚਾ ਨੰਦ ਦੀਵਾਨ ਨੇ
ਦਸਿਆ ਸੂਬੇ ਨੂੰ ਹੋ ਕੋਲ
ਸੱਪ ਦੇ ਪੁੱਤਰ ਸੱਪ ਰਹੇ
ਭਾਵੇਂ ਲੱਖਾਂ ਕਰੋ ਕਲੋਲ
ਇਹ ਵੱਡੇ ਫਨੀਅਰ ਬਣਨਗੇ
ਘੁਲਣਗੇ ਬਾਪ ਵਾਲਾ ਹੀ ਘੋਲ
ਚੰਗਾ ਹੈ ਸਿਰੀਆਂ ਫੇਹ ਕੇ
ਮਿੱਟੀ 'ਚ ਦੇਓ ਮਧੋਲ।

ਸੁੱਚਾ ਨੰਦ ਦੀ ਰਾਇ ਨਾਲੋਂ ਭਾਵੇਂ ਗੁਰੂ ਗੋਬਿੰਦ ਸਿੰਘ ਦੇ ਵਿਰੋਧੀਆਂ ਬਹਾਦਰ ਜਾਨ, ਸ਼ੇਰ ਮੁਹੰਮਦ ਖਾਂ ਨਵਾਬ ਮਲੇਰ-ਕੋਟਲਾ ਆਦਿ ਦੀ ਰਾਏ ਵੱਖਰੀ ਸੀ, ਪਰ ਵਜੀਦ ਖਾਨ ਅਤੇ ਸੁੱਚਾ ਨੰਦ ਦੀ ਮਿਲੀ ਜੁਗਤ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਵਾਕੇ ਸਿਰ ਕਲਮ ਕਰਵਾ ਦਿੱਤੇ।

ਗੁਰੂ ਗੋਬਿੰਦ ਸਿੰਘ ਦੇ ਲਾਡਲੇ
ਗਏ ਅਮਰ ਸ਼ਹਾਦਤ ਪਾ।
ਡਿੱਗੇ ਜਿਥੇ ਲਹੂ ਸੁੱਚੜਾ
ਮਿੱਟੀ ਲਈਏ ਮੱਥਿਆਂ ਲਾ।
ਰਹਿੰਦੀ ਦੁਨੀਆਂ ਤੀਕਰ
ਇਹ ਗਾਥਾ ਜਾਈਏ ਗਾ।

ਇਉਂ ਹੋਈ ਕੌਮ ਦੀ ਸਿਰਜਣਾ
ਗਏ ਇੱਟ ਤੇ ਇੱਟ ਟਿਕਾਅ।
ਲਿਖ ਸਾਕਾ ਸਿਦਕ ਦਾ ਗੁੰਨ੍ਹ ਕੇ
ਦੇਈਏ ਵਾਰ ਤੇ ਵਾਰ ਲਗਾ।
ਗੂੰਜ ਇਹ ਅਮੰਰ ਸ਼ਹਾਦਤਾਂ
ਦੇਈਏ ਅੰਬਰਾਂ ਵਿਚ ਗੂੰਜਾਅ।

ਸੂਬੇ ਸਰਹੰਦ ਦੇ ਇਸ ਕਹਿਰ ਨੇ ਇਕ ਅਜਿਹੇ ਸਹਿਮ ਦਾ ਮਾਹੌਲ ਪੈਦਾ ਕੀਤਾ ਕਿ ਇਸਦਾ ਪਾਟਵਾਂ ਅਤੇ ਉਭਰਵਾਂ ਵਿਰੋਧ ਕੌਣ ਕਰੇ ? ਕੀ ਕੋਈ ਹਰਕੁਲੀਸ ਪੈਦਾ ਹੋਵੇਗਾ ? ਜ਼ਿੰਦਗੀ ਦਾ ਇਹੀ ਸੱਚ ਹੈ, ਇਹੀ ਵਿਰੋਧ-ਜੁੱਟ ਹੈ, ਇਹੀ ਦਵੰਦ ਹੈ, ਇਹੀ ਇਤਿਹਾਸ ਹੈ। ਸਭ ਤੋਂ ਪਹਿਲਾਂ ਦੋਹਾਂ ਸਾਹਿਬਜ਼ਾਦਿਆਂ ਦੇ ਸਸਕਾਰ ਕਰਨ ਦਾ ਟਕਰਾ ਆਇਆ। ਵਜੀਦ ਖਾਨ ਸਰਕਾਰ ਲਈ ਕੋਈ ਥਾਂ ਜਾਂ ਸਸਕਾਰ ਵਿਧੀ ਅਪਨਾਉਣ ਨਹੀਂ ਸੀ ਦੇਣਾ ਚਾਹੁੰਦਾ। ਅੱਤਾ ਚੌਧਰੀ ਤੋਂ ਧਰਮੀ ਸੇਠ ਟੋਡਰ ਮਲ ਨੇ ਮੋਹਰਾਂ ਖੜਵੇਂ ਰੂਪ ਵਿਚ ਖੜੀਆਂ ਕਰਕੇ ਜ਼ਮੀਨ ਦਾ ਟੋਟਾ ਮੁਲ ਲਿਆ ਅਤੇ ਸਾਹਿਬਜ਼ਾਦਿਆਂ ਦਾ ਸਸਕਾਰ ਕੀਤਾ ਗਿਆ। ਇਹ ਸੂਬਾ ਸਰਹੰਦ ਵਿਰੁੱਧ ਪਹਿਲਾ ਵਿਦਰੋਹ ਸੀ। ਉਪਰੰਤ ਬੰਦਾ ਸਿੰਘ ਬਹਾਦਰ ਦਾ ਪੰਜਾਬ ਆਉਣਾ ਹਰਕੁਲੀਸ ਦਾ ਆਉਣਾ ਹੀ ਸੀ। ਜਿਸਨੇ ਨਾ ਕੇਵਲ ਵਜੀਦ ਖਾਨ ਤੋਂ ਹੀ ਬਦਲਾ ਲਿਆ ਸਗੋਂ ਸਰਹੰਦ ਨੂੰ ਤਬਾਹ ਕੀਤਾ। ਇਹ ਲੋਕ-ਸੰਘਰਸ਼ ਅਤੇ ਯੁੱਧ ਵਿਚ ਜਨ-ਸਧਾਰਨ ਦੀ ਫਤਹਿ ਸੀ। ਬੰਦਾ ਬਹਾਦਰ ਦੀ ਅਥਾਹ ਕੁਰਬਾਨੀ ਦਾ ਗੁਰੂ ਗੋਬਿੰਦ ਸਿੰਘ ਦੇ ਮੈਟਾਫ਼ਰ ਵਿਚ ਰੂਪਾਂਤਰਣ ਹੋ ਜਾਣ ਦਾ ਲੋਕ ਮਾਨਸਿਕ ਆਧਾਰ 'ਖਾਲਸਾ' ਦੀ ਬਰਾਬਰੀ ਦਾ ਅਮਲੀ ਰੂਪ ਸੀ।

ਕੁਝ ਤਤਾਗੀਵਾਦੀ ਮਾਰਕਸੀ ਸੁਰਿਦਰ ਪਾਲ ਦੀ ਇਸ ਰਚਨਾ ਨੂੰ ਧਾਰਮਿਕ ਰਚਨਾ ਕਹਿਕੇ ਰੱਦ ਕਰਨ ਦੀ ਗਲਤੀ ਕਰਨਗੇ। ਉਹ ਸੁਰਿਦਰ ਪਾਲ ਤੇ ਸਵਾਲ ਕਰਨਗੇ ਕਿ ਆਪਣੇ ਸਮਕਾਲ ਦੀ ਰਾਜਨੀਤੀ, ਸਮਾਜਿਕ, ਆਰਥਿਕ ਅਨਿਆ ਨੂੰ ਛੱਡ ਕੇ ਸੁਰਿਦਰ ਨੇ ਬੁਤ ਦੇ ਆਸਰੇ ਵਾਲੀ ਅਤੇ ਬੀਤੇ ਦੇ ਗੁਣ ਗਾਇਣ ਕਰਨ ਵਾਲੀ ਰੁਚੀ ਕਿਉਂ ਅਪਣਾਈ ? ਮੇਰੀ ਰਾਏ ਵਿਚ ਅਜੋਕਾ ਸਮਾਜਿਕ, ਰਾਜਨੀਤਕ, ਆਰਥਿਕ ਅਨਿਆ ਏਦਾਂ ਤੋੜਕੇ ਨਹੀਂ ਦੇਖਿਆ ਜਾ ਸਕਦਾ। ਦੂਸਰਾ ਇਸ ਅਨਿਆ ਵਿਰੁੱਧ ਸੰਘਰਸ਼ ਕਰਨ ਦੀ ਮਾਨਸਿਕ ਦ੍ਰਿੜਤਾ ਵਿਰਸੇ ਵਿਚ ਪਈ ਸੰਘਰਸ਼ਾਂ ਦੀ ਕੜੀ ਨੂੰ ਜੋੜਨ ਤੋਂ ਬਿਨਾਂ ਨਹੀਂ ਆ ਸਕਦੀ। ਇਹ ਦ੍ਰਿੜਤਾ ਜਾਂ ਰਾਜਸੀ ਘੋਲ ਦੇ ਪ੍ਰੇਰਨਾ ਸਰੋਤ ਕੋਈ ਬਾਹਰੋਂ ਵਿਦੇਸ਼ੀ ਧਰਾਤਲ ਵਿਚੋਂ ਨਹੀਂ ਆ ਸਕਦੇ (ਜਿਵੇਂ ਪਿਛੇ ਖੱਬੀਆਂ ਸ਼ਕਤੀਆਂ ਨੇ ਗਲਤੀ ਕੀਤੀ) 'ਪਿਉ ਦਾਦੇ ਦਾ ਖੋਲ ਡਿਠਾ ਖਜਾਨਾ' ਦੀ ਉਕਤੀ ਅਨੁਸਾਰ ਸਾਡੇ ਸੰਘਰਸ਼ਾਂ ਦੇ ਪ੍ਰੇਰਕ ਨਾਇਕ ਸਾਡੀ ਆਪਣੀ ਧਰਤੀ ਵਿਚੋਂ ਹੀ ਲੈਣੇ ਪੈਣਗੇ। ਸਾਨੂੰ 'ਰੂਸ-ਚੀਨ ਦਾ ਰਾਹ ਸਾਡਾ ਰਾਹ' ਦਾ ਰਟਾ ਨੁਮਾ ਮੁਹਾਵਰਾ ਛਡਨਾ ਹੋਵੇਗਾ। (ਸਹਿਕਾਰ ਭਾਵੇਂ ਅਸੀਂ ਕਰੀਏ)। ਸਾਨੂੰ 'ਬੇਗਮਪੁਰਾ ਸ਼ਹਿਰ ਕੋ ਨਾਉ' 'ਸਿਰ ਧਰ ਤਲੀ ਗਲੀ ਮੇਰੀ ਆਓ,' ਪਗੜੀ ਸੰਭਾਲ ਜੱਟਾ ਪਗੜੀ ਸੰਭਾਲ, ਮੇਰਾ ਰੰਗ ਦੇ ਬਸੰਤੀ ਚੋਲਾ, ਕਿਉਂ ਫੜੀ ਸਿਪਾਹੀਆ ਨੇ ਭੈਣੇ ਇਹ ਹੰਸਾ ਦੀ ਜੋੜੀ, ਸੂਰਾ ਸੋ ਪਹਿਚਾਨੀਐ ਲੜੇ ਦੀਨ ਕੇ ਹੇਤ ਪੁਰਜਾ ਪੁਰਜਾ ਕਟ ਮਰੇ ਕਬਹੂੰ ਨਾ ਛਾਡੇ ਖੇਤ' ਆਦਿ ਮੁਹਾਵਰਿਆਂ ਦੀ ਲੋਕਾਇਤੀ ਮਾਨਸਿਕਤਾ ਵਜੋਂ ਸਵੀਕਾਰ ਕਰਨਾ ਹੋਵੇਗਾ।

'ਕੇਸਰੀ ਫੁੱਲਾਂ ਦੀ ਸ਼ਹਾਦਤ' ਰਚਨਾ ਦੀ ਇਕ ਹੋਰ ਵਿਸ਼ੇਸ਼ਤਾ ਜੋ ਸਭ ਤੋਂ ਮਹੱਤਵਪੂਰਨ ਹੈ ਉਹ ਹੈ 'ਲੋਕਾ ਅੱਗੇ ਪਾਠ' ਦੀ ਸ਼ੈਲੀ ਅਤੇ ਲੋਕ ਮਨ ਦੀ ਭਾਵਨਾ ਨਾਲ ਇਕ-ਸੁਰਤਾ ਕਾਇਮ ਰੱਖਣ ਦੀ ਜੁਗਤ। ਲੋਕ ਮਨ ਨਾਲ ਇਕ-ਸੁਰਤਾ ਕਾਇਮ ਕਰਨ ਲਈ ਸੁਰਿਦਰ ਨੇ ਆਪਣੀ ਕਾਵਿ ਸਿਰਜਨਾ ਨੂੰ ਲੋਕ-ਰੂੜੀਆਂ, ਲੋਕ ਪ੍ਰਤੀਕਾਂ ਅਤੇ ਲੋਕ ਮੁਹਾਵਰੇ ਦੀ ਵਰਤੋਂ ਕਰਕੇ ਲੋਕ-ਪਾਠ ਦੀ ਹਰਮਨ ਪਿਆਰਤਾ ਪ੍ਰਦਾਨ ਕੀਤੀ ਹੈ।

ਮੈਂ ਸੁਰਿਦਰ ਪਾਲ ਸਿੰਘ ਦੀ ਇਸ ਪੁਸਤਕ ਦਾ ਤਹਿ ਦਿਲੋਂ ਸੁਆਗਤ ਕਰਦਾ ਹਾਂ।

*—ਹਰਗੋਬਿੰਦਪੁਰਾ ਬਸਤੀ,*
*ਕਾਲਜ ਰੋਡ ਸੰਗਰੂਰ, ੧੪੮੦੦੧*

# ਮਿਸ਼ਨ

—ਅਜੀਤ ਸੈਣੀ

"ਬਾਬਾ ਜੀ, ਅੱਜ ਤਾਂ ਮੂੰਹ ਬੜਾ ਲਿਸ਼ਕਦਾ ਏ, ਕੌਣ ਸਾਫ਼ ਕਰਕੇ ਗਈ ਏ ?"

"ਪ੍ਰੋ. ਸਾਹਿਬ ਬੜੇ ਪ੍ਰਸੰਨ ਨਜ਼ਰ ਆ ਰਹੇ ਹੋ, ਕੀ ਪ੍ਰੇਮਿਕਾ ਦਾ ਕੋਈ ਸੁਨੇਹਾ ਆਇਆ ਏ ?"

"ਸੁਣਾਉ ਰੁਲਦੂ, ਬਿਟੀਆ ਦਾ ਕੋਈ ਪੱਤਰ ਆਇਆ?"

"ਉਹ ਮੁੰਡੂ, ਤੂੰ ਕਿਉਂ ਉਦਾਸ ਹੋ ਰਿਹਾ ਏਂ ? ਤੇਰੇ ਕੋਲ ਵੀ ਆ ਰਹੀ ਹਾਂ।"

ਇਉਂ ਵਾਰਡ ਵਿਚ ਆਉਂਦੇ ਹੀ ਉਹ ਹਾਸੇ ਤੇ ਖੁਸ਼ੀਆਂ ਵੰਡਣੀਆਂ ਸ਼ੁਰੂ ਕਰ ਦਿੰਦੀ। ਉਸ ਨੂੰ ਦੇਖਦੇ ਸਾਰ ਹੀ ਮਰੀਜ਼ਾਂ ਦੀਆਂ ਅੱਖਾਂ ਚਮਕ ਉਠਦੀਆਂ ਤੇ ਚਿਹਰੇ ਖਿੜ ਜਾਂਦੇ। ਹਰ ਬੁੱਢਾ ਤੇ ਜੁਆਨ ਇਉਂ ਮਹਿਸੂਸ ਕਰਦਾ ਜਿਵੇਂ ਉਸ ਦੀ ਆਪਣੀ ਹੀ ਪ੍ਰੇਮਿਕਾ ਆ ਗਈ ਹੋਵੇ। ਉਹ ਮੁਸਕਰਾਉਂਦੇ ਹੋਏ ਹਰ ਇੱਕ ਦਾ ਹਾਲ-ਚਾਲ ਪੁਛਦੀ, ਦੁਆਈ ਦਿੰਦੀ, ਟੀਕਾ ਲਾਉਂਦੀ, ਸਫ਼ਾਈ ਕਰਦੀ ਤੇ ਕਿਸੇ ਨਾਲ ਹਮਦਰਦੀ ਦਾ ਪ੍ਰਗਟਾਵਾ ਅਤੇ ਕਿਸੇ ਨਾਲ ਛੇੜਛਾੜ ਕਰ ਜਾਂਦੀ।

ਸੁਰਜੀਤ ਸੀ ਨਾਂ ਉਸ ਦਾ। ਚੋਖੀ ਪੜ੍ਹੀ ਲਿਖੀ ਤੇ ਕਿਸੇ ਉਚੇ ਘਰਾਣੇ ਦੀ ਜੰਮਪਲ ਜਾਪਦੀ ਸੀ। ਤਿੱਖੇ ਨੈਣ ਨਕਸ਼, ਮੋਟੀਆਂ ਮੋਟੀਆਂ ਅੱਖਾਂ, ਹੱਸੂ ਹੱਸੂ ਕਰਦਾ ਚਿਹਰਾ ਅਤੇ ਮਿੱਠਾ ਤੇ ਨਿੱਘਾ ਸੁਭਾ। ਦੁੱਧ ਚਿੱਟੇ ਕਪੜਿਆਂ ਵਿਚ ਉਹ ਇੱਕ ਪਰੀ ਜਾਪਦੀ ਸੀ, ਇੱਕ ਦੇਵੀ ਜਿਹੜੀ ਦੁਖੀ ਮਨੁੱਖਾਂ ਦੇ ਦੁੱਖ ਦੂਰ ਕਰਨ ਲਈ ਆਕਾਸ਼ ਤੋਂ ਧਰਤੀ ਤੇ ਉਤਰ ਆਈ ਹੋਵੇ।

ਮੈਨੂੰ ਇਸੇ ਵਾਰਡ ਵਿਚ ਆਏ ਨੂੰ ਲਗਪਗ ਦੋ ਹਫ਼ਤੇ ਹੋ ਚੁੱਕੇ ਸਨ, ਪਰ ਮੈਂ ਉਸ ਨੂੰ ਕਦੀ ਉਦਾਸ, ਨਰਾਜ਼ ਜਾਂ ਕਿਸੇ ਨਾਲ ਝਗੜਿਆਂ ਨਹੀਂ ਸੀ ਵੇਖਿਆ।

ਉਸ ਦੇ ਨਾਲ ਦੀਆਂ ਹੋਰ ਨਰਸਾਂ ਵੀ ਸਨ ਪਰ ਉਸ ਨਾਲੋਂ ਬਿਲਕੁਲ ਭਿੰਨ। ਇੱਕ ਅਜਿਹੀ ਨਰਸ ਵੀ ਸੀ ਜਿਹੜੀ ਜਦੋਂ ਵਾਰਡ ਵਿਚ ਆਉਂਦੀ ਤਾਂ ਸਾਰੇ ਮਰੀਜ਼ ਤ੍ਰਬਕ ਉਠਦੇ। ਸਾਰਿਆਂ ਦੇ ਦਮ ਖੁਸ਼ਕ ਹੋ ਜਾਂਦੇ। ਉਹ ਹਰ ਇੱਕ ਨੂੰ ਟੁੱਟ ਕੇ ਪੈਂਦੀ। ਚਿੜਚਿੜਾ ਸੁਭਾ ਸੀ ਉਸ ਦਾ ਅਤੇ ਇਉਂ ਜਾਪਦਾ ਸੀ ਜਿਵੇਂ ਉਹ ਰੋਜ਼ ਕਿਸੇ ਨਾਲ ਲੜ ਕੇ ਆਉਂਦੀ ਹੋਵੇ। ਤੇ ਇੱਕ ਹੋਰ ਸੀ ਜਿਹੜੀ ਸਦਾ ਉਦਾਸ ਹੀ ਰਹਿੰਦੀ। ਮੈਂ ਉਸ ਨੂੰ ਕਦੀ ਕਿਸੇ ਨਾਲ ਗੱਲਾਂ ਕਰਦੇ ਜਾਂ ਹੱਸਦੇ ਨਹੀਂ ਵੇਖਿਆ। ਉਸ ਦੇ ਕੇਵਲ ਇਹੋ ਹੀ ਦੋ ਚਾਰ ਸ਼ਬਦ ਹਰ ਰੋਜ਼ ਸੁਣਦਾ ਸਾਂ, "ਬਾਬਾ ਦੁਆ ਪੀ ਲੈ, ਭਰਾ ਜੀ ਟੀਕਾ ਲੁਆ ਲਓ, ਮੁੰਡੂ ਅਸਪੰਜ ਕਰਾ ਲੈ", ਤੇ ਬੱਸ। ਇਸ ਤੋਂ ਬਾਅਦ ਉਹ ਦਰਵਾਜ਼ੇ ਵਿਚ ਖੜ੍ਹੀ ਹੋ ਜਾਂਦੀ ਤੇ ਫਟੀਆਂ ਫਟੀਆਂ ਅੱਖਾਂ ਨਾਲ ਅਕਾਸ਼ ਵਲ ਤੱਕਦੀ ਰਹਿੰਦੀ, ਜਿਵੇਂ ਉਸ ਨੂੰ ਕਿਸੇ ਦੀ ਉਡੀਕ ਹੋਵੇ ਜਾਂ ਉਹ ਕੋਈ ਵਗਾਰ ਕੱਟ ਰਹੀ ਹੋਵੇ। ਇਉਂ ਜਾਪਦਾ ਸੀ ਜਿਵੇਂ ਉਹ ਜ਼ਿੰਦਗੀ ਨੂੰ ਧੱਕਾ ਦੇਣ ਲਈ ਨਰਸ ਬਣ ਗਈ ਹੋਵੇ।

ਸਾਰੇ ਹਸਪਤਾਲ ਵਿਚ ਕੋਈ ਨਰਸ, ਮੈਟਰਨ ਜਾਂ ਡਾਕਟਰ, ਮੈਨੂੰ ਸੁਰਜੀਤ ਵਰਗਾ ਨਹੀਂ ਸੀ ਦਿਸਦਾ। ਉਸ ਦੀ ਮੌਜੂਦਗੀ ਵਿਚ ਰੋਗੀ ਆਪਣੇ ਆਪ ਨੂੰ ਤੰਦਰੁਸਤ ਮਹਿਸੂਸ ਕਰਨ ਲਗ ਪੈਂਦਾ ਅਤੇ ਉਹ ਚਾਹੁੰਦੇ, ਸੁਰਜੀਤ ਹੀ ਸਾਰਾ ਦਿਨ ਤੇ ਰਾਤ ਉਨ੍ਹਾਂ ਦੇ ਕੋਲ ਬੈਠੀ ਰਹੇ। ਪਰ ਉਹ ਵੀ ਤਾਂ ਇਨਸਾਨ ਸੀ। ਉਸ ਨੂੰ ਵੀ ਤਾਂ ਆਰਾਮ ਦੀ ਲੋੜ ਸੀ ਅਤੇ ਹਸਪਤਾਲ ਦੇ ਨਿਯਮ ਵੀ ਤਾਂ ਸਨ ਜਿਨ੍ਹਾਂ ਦੀ ਉਸ ਨੇ ਪਾਲਣਾ ਕਰਨੀ ਸੀ। ਪਰ ਕਈ ਵਾਰ ਇਨ੍ਹਾਂ ਨਿਯਮਾਂ ਦੀ ਉਲੰਘਣਾ ਵੀ ਹੋ ਹੀ ਜਾਂਦੀ ਜਦੋਂ ਦੂਜੀਆਂ ਨਰਸਾਂ ਕਿਸੇ ਗੰਦੇ ਮਰੀਜ਼ ਜਾਂ ਕਿਸੇ ਭੈੜੀ ਮੁਸ਼ਕਲ ਡਿਊਟੀ ਨੂੰ ਸੰਭਾਲਣ ਤੋਂ ਹਿਚਕਚਾਉਂਦੀਆਂ। ਸੁਰਜੀਤ ਖਿੜੇ ਮੱਥੇ ਇਸ ਕੰਮ ਲਈ ਆਪਣੇ ਆਪ ਨੂੰ ਪੇਸ਼ ਕਰ ਦਿੰਦੀ।

ਇੱਕ ਰਾਤ ਦੀ ਗੱਲ ਏ ਕਿ ਇੱਕ ਰੋਗੀ ਨੂੰ ਰਾਤ ਨੂੰ ਪੇਚਸ਼ ਲਗ ਗਏ। ਸਾਰੀਆਂ ਨਰਸਾਂ ਉਸ ਵੱਲ ਵੇਖ ਕੇ ਨੱਕ ਮੂੰਹ ਚੜ੍ਹਾ ਰਹੀਆਂ ਸਨ ਪਰ ਸੁਰਜੀਤ ਨੇ ਖੁਸ਼ੀ ਖੁਸ਼ੀ ਇਸ ਡਿਊਟੀ ਨੂੰ ਨਿਭਾਇਆ। ਉਹ ਸਾਰੀ ਰਾਤ ਉਸ ਦਾ ਬਿਸਤਰਾ ਬਰਾਬਰ ਬਦਲਦੀ ਰਹੀ ਅਤੇ ਉਸ ਦੀ ਸਫ਼ਾਈ ਕਰਦੀ ਰਹੀ।

ਇਸੇ ਤਰ੍ਹਾਂ ਇੱਕ ਵੇਰ ਨਾਸਾਂ ਰਾਹੀਂ ਨਾਲੀ ਪਾ ਕੇ ਇੱਕ ਭਿਖਾਰੀ ਮਰੀਜ਼ ਦੇ ਅੰਦਰੋਂ ਗੰਦਗੀ ਕਢਣ ਦੀ ਸਖ਼ਤ ਡਿਊਟੀ ਵੀ ਸੁਰਜੀਤ ਨੇ ਨਿਭਾਈ ਤੇ ਅਜਿਹਾ ਇੱਕ ਦੋ ਵਾਰ ਨਹੀਂ ਕਈ ਵਾਰ ਹੋਇਆ।

ਉਸ ਨੂੰ ਤਾਂ ਜਿਵੇਂ ਰੋਗੀਆਂ ਦੀ ਸੇਵਾ ਨਾਲ ਸ਼ਾਂਤੀ ਮਿਲਦੀ ਹੋਵੇ, ਕੋਈ ਅਨੰਦ ਆਉਂਦਾ ਹੋਵੇ। ਉਸ ਨੇ ਕਦੇ ਵੀ ਆਪਣੇ ਨਿੱਜੀ ਸੁਖ ਆਰਾਮ ਵੱਲ ਧਿਆਨ ਨਹੀਂ ਸੀ ਦਿੱਤਾ।

ਰੋਗੀ ਉਸ ਬਾਰੇ ਕਈ ਪ੍ਰਕਾਰ ਦੀਆਂ ਗੱਲਾਂ ਕਰਦੇ ਰਹਿੰਦੇ। ਕੋਈ ਕਹਿੰਦਾ, "ਇਸ ਦਾ ਜ਼ਰੂਰ ਕਿਸੇ ਡਾਕਟਰ ਨਾਲ ਪਿਆਰ ਹੈ। ਪਿਆਰ ਦੀ ਇਹੋ ਹੀ ਤਾਂ ਨਿਸ਼ਾਨੀ ਹੈ ਕਿ ਉਹ ਮਨੁੱਖ ਨੂੰ ਹਰ ਵੇਲੇ ਪ੍ਰਸੰਨ ਤੇ ਮਸਤ ਰੱਖਦਾ ਹੈ।

ਕੋਈ ਕਹਿੰਦਾ, "ਇਸ ਦਾ ਪਿਆਰ ਅਸਫਲ ਰਿਹਾ ਜਾਪਦਾ ਹੈ ਅਤੇ ਇਉਂ ਮਰੀਜ਼ਾਂ ਨਾਲ ਹੱਸ ਖੇਡ ਕੇ ਆਪਣਾ ਗ਼ਮ ਗਲਤ ਕਰਦੀ ਰਹਿੰਦੀ ਹੈ।"

ਕੋਈ ਕਹਿੰਦਾ, "ਇਹ ਕਿਸੇ ਵੱਡੇ ਘਰ ਦੀ ਧੀ ਏ, ਆਪਣੇ ਪ੍ਰੇਮੀ ਨਾਲ ਨੱਸ ਕੇ ਆ ਗਈ ਸੀ। ਹੁਣ ਘਰ ਵਾਲੇ ਇਸ ਨੂੰ ਮੂੰਹ ਨਹੀਂ ਲਾਉਂਦੇ ਤੇ ਇਸ ਨੌਕਰੀ ਕਰ ਲਈ ਏ।"

ਇਉਂ ਭਿੰਨ ਭਿੰਨ ਪ੍ਰਕਾਰ ਦੀਆਂ ਗੱਲਾਂ ਹੁੰਦੀਆਂ ਰਹਿੰਦੀਆਂ, ਪਰ ਇਸ ਗੱਲ ਦੇ ਅਸਲ ਕਾਰਨ ਦਾ ਪਤਾ ਨਾ ਲੱਗ ਸਕਿਆ ਕਿ ਉਹ ਬਾਕੀ ਨਰਸਾਂ ਨਾਲੋਂ ਇੰਨੀ ਵੱਖਰੀ ਕਿਉਂ ਸੀ ? ਉਸ ਦਾ ਮਰੀਜ਼ਾਂ ਨਾਲ ਇੰਨਾ ਨਿੱਘਾ ਵਰਤਾਉ ਕਿਉਂ ਸੀ ਅਤੇ ਉਹ ਉਨ੍ਹਾਂ ਦੀ ਇੰਨੀ ਦਿਲ ਲਾ ਕੇ ਸੇਵਾ ਕਿਉਂ ਕਰਦੀ ਸੀ ?

ਤੇ ਫਿਰ ਸਾਡੇ ਵਾਰਡ ਵਿਚ ਇੱਕ ਹੋਰ ਨਰਸ ਬਦਲ ਕੇ ਆਈ ਜਿਹੜੀ ਸੁਰਜੀਤ ਦੀ ਕਲਾਸ ਫੈਲੋ ਰਹਿ ਚੁੱਕੀ ਸੀ। ਉਸ ਨੂੰ ਸਾਹਿਤ ਨਾਲ ਕਾਫੀ ਮੱਸ ਸੀ। ਉਹ ਮੈਥੋਂ ਕਿਤਾਬਾਂ ਰਿਸਾਲੇ ਆਦਿ ਪੜ੍ਹਨ ਨੂੰ ਲੈ ਜਾਂਦੀ ਤੇ ਜਦੋਂ ਉਸ ਨੂੰ ਪਤਾ ਲਗਾ ਕਿ ਮੈਂ ਕਹਾਣੀਆਂ ਲਿਖਦਾ ਹਾਂ ਤਾਂ ਉਹ ਮੇਰੇ ਕਾਫੀ ਨੇੜੇ ਹੋ ਗਈ।

ਤੇ ਫਿਰ ਗੱਲਾਂ ਗੱਲਾਂ ਵਿਚ ਉਸ ਨੇ ਮੈਨੂੰ ਦਸਿਆ ਕਿ ਸੁਰਜੀਤ ਦੇ ਪਿਤਾ ਇੱਕ ਉਚੀ ਪਦਵੀ ਤੇ ਨਿਯੁਕਤ ਹਨ ਅਤੇ ਉਹ ਚੋਖੀ ਤਨਖਾਹ ਲੈਂਦੇ ਹਨ। ਉਸ ਦਾ ਇੱਕੋ ਇਕ ਭਰਾ ਫੌਜ ਵਿਚ ਇੱਕ ਵੱਡਾ ਅਫਸਰ ਹੈ। ਉਸ ਦਾ ਪ੍ਰੇਮੀ ਇੱਕ ਗਰੀਬ ਘਰ ਦਾ ਜੰਮਪਲ ਸੀ ਅਤੇ ਸੁਰਜੀਤ ਨੇ ਮਾਪਿਆਂ ਦੇ ਵਰਜਣ ਤੇ ਬਾਵਜੂਦ ਉਸ ਦਾ ਸਾਥ ਨਿਭਾਉਣ ਦਾ ਪ੍ਰਣ ਕਰ ਲਿਆ ਸੀ। ਪਰ ਬਦਕਿਸਮਤੀ ਨਾਲ ਉਹ ਇੱਕ ਦੁਰਘਟਨਾ ਵਿਚ ਬੁਰੀ ਤਰ੍ਹਾਂ ਫੱਟੜ ਹੋ ਗਿਆ ਤੇ ਫਿਰ ਚੰਗੀ ਤਰ੍ਹਾਂ ਇਲਾਜ ਤੇ ਦੇਖਭਾਲ ਨਾ ਹੋਣ ਕਰਕੇ ਉਹ ਬਚ ਨਾ ਸਕਿਆ।

ਪ੍ਰੇਮੀ ਦੀ ਮੌਤ ਤੋਂ ਬਾਅਦ ਵੀ ਸੁਰਜੀਤ ਦੇ ਮਾਪਿਆਂ ਨੇ ਉਸ ਉਤੇ ਬਥੇਰਾ ਜ਼ੋਰ ਪਾਇਆ ਕਿ ਉਸ ਦਾ ਕਿਸੇ ਚੰਗੇ ਘਰ ਵਿਆਹ ਕਰ ਦਿੰਦੇ ਹਾਂ, ਪਰ ਉਹ ਨਾ ਮੰਨੀ ਅਤੇ ਉਸ ਨੇ ਨਰਸ ਬਣਨ ਨੂੰ ਤਰਜੀਹ ਦਿੱਤੀ।

ਤੇ ਹੁਣ ਉਸ ਨੇ ਰੋਗੀਆਂ ਦੀ ਸੇਵਾ ਕਰਨਾ ਹੀ ਆਪਣਾ ਮਿਸ਼ਨ ਬਣਾ ਲਿਆ ਹੈ ਤਾਂ ਜੋ ਕਿਸੇ ਹੋਰ ਦਾ ਪ੍ਰੇਮੀ ਜਾਂ ਪ੍ਰੇਮਿਕਾ ਉਸ ਦੇ ਆਪਣੇ ਪ੍ਰੇਮੀ ਵਾਂਗ ਇਲਾਜ ਤੇ ਸੇਵਾ ਤੋਂ ਬਿਨਾਂ ਨਾ ਮਰ ਜਾਏ।

*੭-ਏ, ਜਵਾਹਰ ਨਗਰ,*
*ਲਾਡੋਵਾਲੀ ਰੋਡ, ਜਲੰਧਰ।*

## ਪੰਜਾਬੀ ਸਭਿਆਚਾਰ ਨੂੰ ਪਿਆਰ ਕਰਨ ਵਾਲਿਆਂ ਲਈ

## ਖਾਸ ਐਲਾਨ

ਅਸੀਂ ਜਲੰਧਰ ਵਿਖੇ ਇੰਟਰਨੈਸ਼ਨਲ ਪੰਜਾਬ ਹੈਰੀਟੇਜ ਮਿਊਜ਼ੀਅਮ ਬਣਾਉਣ ਜਾ ਰਹੇ ਹਾਂ, ਜਿਹੜੀ ਦੁਨੀਆਂ ਭਰ ਵਿਚ ਆਪਣੀ ਕਿਸਮ ਦੀ ਆਪ ਹੋਵੇਗੀ। ਉਸ ਅਜਾਇਬ ਘਰ ਵਿਚ ਪੰਜਾਬ ਦੇ ਰਾਂਗਲੇ ਅਮੀਰ ਵਿਰਸੇ ਨਾਲ ਸੰਬੰਧਤ ਅਨੇਕ ਦੁਰਲੱਭ ਚੀਜ਼ਾਂ ਆਉਣ ਵਾਲੀਆਂ ਨਸਲਾਂ ਲਈ ਸਾਂਭ ਕੇ ਰੱਖੀਆਂ ਜਾਣਗੀਆਂ, ਖਾਸ ਕਰਕੇ ਪੰਜਾਬ ਦੇ ਸੰਗੀਤ ਦੇ ਵੱਡੇ ਕਲਾਕਾਰਾਂ ਦੇ ਦੁਰਲੱਭ ਤਵੇ, ਕੀਰਤਨ/ਗੰਭੀਰ ਗਾਇਕੀ ਅਤੇ ਦੂਜੇ ਤੀਜੇ ਸੰਬੰਧਤ ਤਬਰਕਾਤ। ਏਸੇ ਤਰ੍ਹਾਂ ਵੱਡੇ ਭਲਵਾਨਾਂ ਦੀਆਂ ਪੇਂਟਿੰਗਜ਼, ਫੋਟੋਗਰਾਫਸ, ਇਸ਼ਤਿਹਾਰ ਅਤੇ ਦੂਜੀਆਂ ਤੀਜੀਆਂ ਨਿਸ਼ਾਨੀਆਂ ਵੀ ਰੱਖੀਆਂ ਜਾਣਗੀਆਂ।

ਦਾਨੀ ਸੱਜਣ ਆਪਣੀਆਂ ਅਜਿਹੀਆਂ ਵਸਤਾਂ ਦੇਣ ਸੰਬੰਧੀ ਸ. ਪਰਮਜੀਤ ਸਿੰਘ ਪੰਮਾ ਪਹਿਲਵਾਨ ਨਾਲ ਪਿੰਡ ਰੇਰੂ (ਜਲੰਧਰ ਨੇੜੇ) ਵਿਖੇ ਸੰਪਰਕ ਕਰ ਲੈਣ। ਦਾਨੀ ਸੱਜਣਾਂ ਦਾ ਨਾਂ, ਰਿਣ ਚੁਕਾਉਣ ਵਜੋਂ, ਛਪਣ ਵਾਲੀਆਂ ਕੈਟਾਲਾਗਾਂ ਵਿਚ ਛਾਪਿਆ ਜਾਵੇਗਾ।

*—ਬਲਬੀਰ ਸਿੰਘ ਕੰਵਲ*
*7 Albert Road,*
*Ilford-Essex-IGI-IHN*
*United Kingdom*

# ਭੈਣ ਨਾਜਰਾ ਦੀ ਆਪ-ਬੀਤੀ

**(ਜਦੋਂ ਭਗਤ ਸਿੰਘ ਤੇ ਉਸਦੇ ਸਾਥੀਆਂ ਨੂੰ ਫਾਂਸੀ ਦਿੱਤੀ ਗਈ)**

*—ਪਿਆਰਾ ਸਿੰਘ ਦਾਤਾ*

ਦੇਸ਼ ਵੰਡ ਸਮੇਂ 'ਪਾਕਿਸਤਾਨ ਜਿੰਦਾਬਾਦ' ਤੇ 'ਪਾਕਿਸਤਾਨ ਸਾਡੀਆਂ ਲਾਸ਼ਾਂ ਤੇ ਬਣੇਗਾ,' ਦੇ ਅਕਾਸ਼ ਗੂੰਜਾਊ ਨਾਅਰਿਆਂ ਵਿੱਚ ਅਸੀਂ ਲਾਹੌਰ ਨਿਸਬਤ ਰੋਡ ਰਹਿ ਰਹੇ ਸਾਂ। ਜੁਲਾਈ ੧੯੪੭ ਵਿੱਚ ਅਸੀ ਸਣੇ ਪ੍ਰਵਾਰ ਲਾਹੌਰ ਪ੍ਰੀਤਨਗਰ ਆ ਗਏ। ਮੁੜ ਅਸੀਂ ਆਪਣੇ ਲਾਹੌਰ ਪੂਰੇ ਤੀਹ ਸਾਲਾਂ ਮਗਰੋਂ ਸਨ ੧੯੭੬ ਵਿੱਚ ਗਏ।

੧੫ ਜੁਲਾਈ ੧੯੫੬ ਦੀ ਗੱਲ ਹੈ। ਲਾਹੌਰ ਆਪਣੇ ਮਿੱਤਰ ਰਹਿਮਾਨ ਦੇ ਘਰ ਅਸੀਂ ਚਾਹ ਪੀ ਰਹੇ ਸਾਂ। ਉਸ ਸਮੇਂ ਉਨ੍ਹਾਂ ਦੀ ਬੇਗਮ ਨਾਜਰਾ ਵੀ ਸਾਡੇ ਨਾਲ ਬੈਠੇ ਸਨ। ਕਿੰਨਾ ਚਿਰ ਖੁਸ਼-ਗੱਪੀਆਂ ਚਲਦੀਆਂ ਰਹੀਆਂ, ਪਰ ਇਹ ਸਾਰਾ ਸਮਾਂ ਨਾਜਰਾ ਦੀਆਂ ਅੱਖਾਂ ਕੁਝ ਕਹਿਣ ਨੂੰ, ਤਾਂਘਦੀਆਂ ਰਹੀਆਂ। ਚਾਹ ਖਤਮ ਹੋਣ ਤੇ ਮੈਥੋਂ ਰਿਹਾ ਨਾ ਗਿਆ। ਮੈਂ ਪੁੱਛ ਹੀ ਬੈਠਾ, ਨਾਜਰਾ ਭੈਣ! ਕੋਈ ਗੱਲ ਅਜਿਹੀ ਹੈ, ਜੋ ਤੁਹਾਡੇ ਬੁੱਲ੍ਹਾਂ ਤੇ ਆ ਕੇ ਵਾਪਸ ਪਰਤ ਜਾਂਦੀ ਹੈ। ਕੀ ਆਪਣੇ ਹਮਦਰਦ ਵੀਰ ਨੂੰ ਆਪਣੇ ਦਿਲ ਦਾ ਮਹਿਰਮ ਨਹੀਂ ਬਣਾਉਗੇ ?

ਮੇਰੇ ਇਹ ਕਹਿਣ ਤੇ ਪਰਲ ਪਰਲ ਹੰਝੂ ਵਹਾਂਦਿਆਂ ਨਾਜਰਾ ਨੇ ਆਪਣੀ ਵਾਰਤਾ ਸੁਣਾਉਣੀ ਅਰੰਭੀ :

ਮੇਰੇ ਪਿਤਾ ਪੰਡਤ ਦੁਰਗਾ ਦਾਸ ਬੜੇ ਵਿਦਵਾਨ ਤੇ ਵੇਦਾਂ ਦੇ ਗਿਆਤਾ ਸਨ। ਉਨ੍ਹਾਂ ਦੀ ਧਰਮਪੁਰੇ (ਲਾਹੌਰ) ਰਿਹਾਇਸ਼ ਸੀ। ਉਥੇ ਹੀ ਇਕ ਈਸਾਈ ਸਕੂਲ ਵਿੱਚ ਉਨ੍ਹਾਂ ਨੂੰ ਨੌਕਰੀ ਮਿਲ ਗਈ। ਜਦੋਂ ਉਨ੍ਹਾਂ ਈਸਾਈ ਧਰਮ ਦਾ ਮੁਤਾਲਾ ਕੀਤਾ ਤਾਂ ਉਹਨਾਂ ਨੂੰ ਉਸ ਧਰਮ ਵਿੱਚ ਹਿੰਦੂ ਧਰਮ ਨਾਲੋਂ ਵਧੇਰੇ ਵਿਸ਼ੇਸ਼ਤਾ ਤੇ ਲਚਕ ਵਿਖਾਈ ਦਿੱਤੀ। ਉਨ੍ਹਾਂ ਨੂੰ ਈਸਾ ਜੀ ਦਾ ਇਹ ਫੁਰਮਾਨ ਬੜਾ ਪਸੰਦ ਆਇਆ ਕਿ ਜੇ ਕੋਈ ਤੁਹਾਡੀ ਇੱਕ ਗੱਲ੍ਹ ਤੇ ਚਪੇੜ ਮਾਰੇ ਤਾਂ ਤੁਸੀਂ ਉਸ ਅੱਗੇ ਆਪਣੀ ਦੂਜੀ ਗੱਲ੍ਹ ਵੀ ਕਰ ਦਿਓ।"

ਉਨ੍ਹਾਂ ਨੇ ਇਕ ਈਸਾਈ ਯੁਵਤੀ ਨਾਲ ਸ਼ਾਦੀ ਕਰ ਲਈ, ਤੇ ਆਪਣਾ ਈਸਾਈ ਧਰਮ ਗ੍ਰਹਿਣ ਕਰ ਲਿਆ। ਮੈਂ ਕੇਵਲ ਡੇਢ ਸਾਲ ਦੀ ਸਾਂ ਜਦੋਂ ਮੇਰੇ ਮਾਤਾ ਜੀ ਚਲਾਣਾ ਕਰ ਗਏ। ਸੋ ਮੇਰੀ ਪਾਲਨਾ ਪੋਸਨਾ ਇਕ ਈਸਾਈ ਪ੍ਰਵਾਰ ਸਪੁਰਦ ਹੋਈ। ਮੈਂ ਆਪਣੀ ਮੁਢਲੀ ਵਿਦਿਆ ਉਸੇ ਸਕੂਲ ਵਿੱਚ ਪ੍ਰਾਪਤ ਕੀਤੀ। ਜਿਸ ਵਿੱਚ ਮੇਰੇ ਪਿਤਾ ਜੀ ਪੜ੍ਹਾਂਦੇ ਸਨ। ਈਸਾਈ ਮਤ ਗ੍ਰਹਿਣ ਕਰਨ ਤੋਂ ਪਹਿਲਾਂ ਤਾਂ ਮੈਨੂੰ ਧਰਮ ਬਾਰੇ ਕੁਝ ਵਾਕਫੀ ਸੀ, ਹੁਣ ਪਿਤਾ ਜੀ ਤੇ ਫਾਦਰ ਰਿਚਰਡ ਨੇ ਈਸਾਈ ਮਤ ਬਾਰੇ ਮੈਨੂੰ ਵਿਦਿਆ ਦੇਣੀ ਆਰੰਭੀ। ਸੋ ਮੈਂ ਈਸਾ ਜੀ ਦਾ ਜੀਵਨ ਪੜ੍ਹਿਆ, ਈਸਾਈ ਮਤ ਬਾਰੇ ਪੁਸਤਕਾਂ ਪੜ੍ਹੀਆਂ। ਬਾਈਬਲ ਦਾ ਰੋਜ਼ਾਨਾ ਪਾਠ ਅਰੰਭਿਆ। ਹਰ ਐਤਵਾਰ ਆਪਣੀ ਬਾਕੀ ਦੀਆਂ ਸਹੇਲੀਆਂ ਸਣੇ ਮੈਂ ਗਿਰਜੇ ਜਾਂਦੀ ਤੇ ਬਾਈਬਲ ਦੇ ਪਾਠ ਮਗਰੋਂ ਦੁਆ ਮੰਗਦੀ, ਆਪਣੇ ਪ੍ਰਵਾਰ ਦੇ ਸੁੱਖ ਅਤੇ ਕੁਲ ਦੁਨੀਆਂ ਵਿੱਚ ਸ਼ਾਂਤੀ ਤੇ ਅਮਨ ਦੀ ਕਾਇਮੀ ਦੀ। ਦਿਨ ਸੋਹਣੇ ਬੀਤ ਰਹੇ ਸਨ, ਮਾਂ ਦਾ ਸਾਇਆ ਸਿਰ ਤੇ ਨਹੀਂ ਸੀ ਪਰ ਪਿਤਾ ਤੇ ਫਾਦਰ ਦਾ ਪਿਆਰ ਪ੍ਰਾਪਤ ਸੀ। ਜਿਸ ਕਰਕੇ ਮਨ ਨੂੰ ਬੜੀ ਸੰਤੁਸ਼ਟਤਾ ਸੀ।

ਇਹ ਉਹ ਦਿਨ ਸਨ, ਜਦ ਦੇਸ਼ ਵਿੱਚ ਆਜ਼ਾਦੀ ਦਾ ਅੰਦੋਲਨ ਚਲ ਰਿਹਾ ਸੀ। ਦੇਸ਼ ਦੇ ਹਿੰਦੂ, ਸਿੱਖ ਤੇ ਮੁਸਲਮਾਨ ਇਕੱਠੇ ਹੋ ਕੇ ਆਪਣੇ ਵਤਨ ਦੀ ਆਜ਼ਾਦੀ ਲਈ ਅੰਦੋਲਨ ਚਲਾ ਰਹੇ ਸਨ। ਲਾਹੌਰ ਸ਼ਹਿਰ ਦੀ ਹਰ ਨੁੱਕਰ ਚੋਂ ਇਨਕਲਾਬ ਜ਼ਿੰਦਾਬਾਦ ਦੇ ਨਾਹਰੇ ਲਗ ਰਹੇ ਸਨ, ਕਿ ਅਚਾਨਕ ਦਿੱਲੀ ਅਸੈਂਬਲੀ ਵਿੱਚ ਸ. ਭਗਤ ਸਿੰਘ ਤੇ ਉਸਦੇ ਸਾਥੀਆਂ ਨੇ ਬੰਬ ਸੁੱਟਿਆ। ਇਨਕਲਾਬ ਜ਼ਿੰਦਾਬਾਦ ਦੇ ਨਾਹਰੇ ਲਾਂਦਿਆਂ ਹੋਇਆ ਉਨ੍ਹਾਂ ਕਿਹਾ ਕਿ ਅੰਗਰੇਜ਼ੀ ਹਕੂਮਤ ਬਹਿਰਿਆਂ ਦੀ ਸਰਕਾਰ ਹੈ। ਘੂਕ, ਸੁੱਤੀ ਪਈ ਸਰਕਾਰ ਨੂੰ ਜਗਾਣ ਲਈ ਇਕ ਤਕੜੇ ਹੰਗਾਮੇ ਅਤੇ ਬੰਬਾਂ ਦੇ ਧਮਾਕੇ ਦੀ ਲੋੜ ਸੀ। ਦੇਸ਼ ਦੇ ਨੌਜਵਾਨਾਂ ਨੇ ਇਹ ਕਾਰਜ ਪੂਰਾ ਕਰ ਦਿੱਤਾ। ਹਿੰਦੀ ਉਦੋਂ ਤਕ ਆਰਾਮ ਦੀ ਨੀਂਦ ਨਹੀਂ ਸੌਣਗੇ, ਜਦੋਂ ਤਕ ਦੇਸ਼ ਆਜ਼ਾਦ ਨਹੀਂ ਹੋ ਜਾਂਦਾ।

ਮੇਰੀ ਉਮਰ ਉਦੋਂ ਮਸਾਂ ਅੱਠ-ਦਸ, ਸਾਲ ਦੀ ਸੀ। ਪਿਤਾ ਜੀ ਦੇਸ਼ ਅੰਦਰ ਹੋ ਰਹੇ ਅੰਦੋਲਨਾਂ ਬਾਰੇ ਮੈਨੂੰ ਰੋਜ਼ਾਨਾ ਅਖਬਾਰਾਂ ਦੀਆਂ ਖਬਰਾਂ ਸੁਣਾਂਦੇ। ਜਿਨ੍ਹਾਂ ਨੂੰ ਸੁਣ ਮੇਰਾ ਵੀ ਜੀਅ ਕਰਦਾ, ਕਿ ਮੈਂ ਆਪਣੇ ਪਿਆਰੇ ਵਤਨ ਖਾਤਰ ਵੱਡੀ ਤੋਂ ਵੱਡੀ ਕੁਰਬਾਨੀ ਕਰਾਂ। ਇਨ੍ਹਾਂ ਦਿਨੀਂ ਪਿਤਾ ਜੀ ਈਸਾਈ ਮਤ ਤੋਂ ਉਪਰਾਮ ਹੋ ਗਏ ਜਾਪਦੇ ਸਨ। ਉਨ੍ਹਾਂ ਨੇ ਮੁੜ ਆਪਣੇ ਧਰਮ ਦਾ ਅਧਿਐਨ ਸ਼ੁਰੂ ਕਰ ਦਿੱਤਾ। ਬੁੱਧ ਮਤ ਤੇ ਸਿੱਖ ਮਤ ਨੂੰ ਨਵੇਂ ਸਿਰਿਉਂ ਉਨ੍ਹਾਂ ਸਟੱਡੀ ਕੀਤਾ। ਕੁਝ ਦਿਨਾਂ ਵਿੱਚ ਹੀ ਉਨ੍ਹਾਂ ਨੇ ਮਹਾਤਮਾ ਬੁੱਧ ਤੇ ਗੁਰੂ ਨਾਨਕ

ਦੀ ਸਿਖਿਆ ਤੇ ਬਾਣੀ ਦਾ ਨਿਯਮ ਨਾਲ ਗਾਇਨ ਆਰੰਭ ਕਰ ਦਿੱਤਾ। ਹੁਣ ਉਹ ਈਸਾ ਦੀ ਥਾਂ ਸਿੱਖ ਗੁਰੂਆਂ ਦੇ ਜੀਵਨ ਦੇ ਦੇਸ਼ ਬਾਰੇ ਚਾਨਣਾ ਪਾਂਦੇ। ਜਦ ਉਹ ਭਗਤ ਕਬੀਰ ਦਾ ਇਹ ਸ਼ਬਦ ਪੜ੍ਹਦੇ :

ਅਵਲਿ ਅਲਹ ਨੂਰ ਉਪਾਇਆ ਕੁਦਰਤ ਦੇ ਸਭ ਬੰਦੇ।
ਏਕ ਨੂਰ ਤੇ ਸਭੁ ਜਗ ਉਪਜਿਆ ਕਾਉਨ ਭਲੇ ਕੋ ਮੰਦੇ।

ਸ਼ੇਖ ਫਰੀਦ ਦੀ ਬਾਣੀ ਚੋਂ ਜਦ ਉਹ ਇਸ ਸਲੋਕ ਤੇ ਪੁਜਦੇ, ਤਾਂ ਉਨ੍ਹਾਂ ਦਾ ਆਪਾ ਕੁਰਲਾ ਉਠਦਾ :

ਕਾਲੇ ਮੈਂਡੇ ਕੱਪੜੇ ਕਾਲਾ ਮੈਂਡਾ ਵੇਸ॥
ਗੁਨਹੀ ਭਰਿਆ ਮੈਂ ਫਿਰਾ ਲੋਕ ਕਹਿ ਦਰਵੇਸ।

ਪਿਤਾ ਜੀ ਮੈਨੂੰ ਦੱਸਦੇ, ਪੁੱਤਰੀ! ਮੇਰਾ ਜੀਅ ਇਸ ਧਰਮ ਤੋਂ ਬਿਲਕੁਲ ਉਚਾਟ ਹੋ ਗਿਆ ਹੈ। ਅੱਜ ਕਲ੍ਹ ਮੇਰਾ ਮਨ ਬੁਧ ਤੇ ਸਿੱਖ ਮਤ ਨੇ ਪੂਰੀ ਤਰ੍ਹਾਂ ਮੱਲ ਲਿਆ ਹੈ। ਪਰ ਮੈਂ ਲਿਬਾਦਾ ਈਸਾਈ ਮਤ ਦਾ ਹੀ ਓੜਿਆ ਹੋਇਆ ਹੈ। ਰੋਜ਼ ਮੈਂ ਆਪਣੇ ਸੀਨੇ ਤੇ ਸਲੀਬ ਦਾ, ਨਿਸ਼ਾਨ ਬਣਾਂਦਾ ਹਾਂ। ਈਸਾਈਆਂ ਦਾ ਫਾਦਰ ਬਣ ਮੈਂ ਉਨ੍ਹਾਂ ਨੂੰ ਉਪਦੇਸ਼ ਦੇਂਦਾ ਹਾਂ ਪਰ ਮੇਰੇ ਅੰਦਰਲੇ ਨੇ ਈਸਾਈ ਮੱਤ ਆਪ ਨਹੀਂ ਗ੍ਰਹਿਣ ਕੀਤਾ ਹੋਇਆ। ਸ਼ੇਖ ਫਰੀਦ ਦੇ ਕਹਿਣ ਅਨੁਸਾਰ ਮੈਂ ਗੁਨਾਹੀਂ ਭਰਿਆ ਹਾਂ ਪਰ ਲੋਕੀਂ ਮੈਨੂੰ ਦਰਵੇਸ਼ ਕਹਿੰਦੇ ਹਨ।

ਜਦ ਪਿਤਾ ਜੀ ਦਾ ਮਨ ਈਸਾਈ ਮੱਤ ਤੋਂ ਬਿਲਕੁਲ ਉਚਾਟ ਹੋ ਗਿਆ ਤਾਂ ਇਕ ਦਿਨ ਅਚਾਨਕ ਖਬਰ ਆਈ ਕਿ ਸਾਂਡਰਸ ਨੂੰ ਕਤਲ ਕਰਨ ਦੇ ਜੁਰਮ ਵਿੱਚ ਸ. ਭਗਤ ਸਿੰਘ ਤੇ ਉਸਦੇ ਦੋ ਸਾਥੀਆਂ ਨੂੰ ਫ਼ਾਸੀ ਦੀ ਸਜ਼ਾ ਹੋ ਗਈ ਹੈ। ਇਹ ਖਬਰ ਸੁਣ ਸਾਰਾ ਦੇਸ਼ ਕੁਰਲਾ ਉਠਿਆ। ਰੋਜ਼ਾਨਾ ਸਾਡੇ ਸ਼ਹਿਰ ਵਿੱਚ ਹਿੰਦੂ, ਸਿੱਖ, ਮੁਸਲਮਾਨ ਨੌਜਵਾਨਾਂ ਦੇ ਵੱਡੇ-ਵੱਡੇ ਜਲੂਸ ਨਿਕਲਦੇ। ਜੋ ਅੰਗਰੇਜ਼ ਨੂੰ ਵੰਗਾਰ ਕੇ ਕਹਿੰਦੇ ਕਿ ਭਗਤ ਸਿੰਘ ਤੇ ਸਾਥੀਆਂ ਦਾ ਬਦਲਾ ਖੂਨ ਨਾਲ ਲੈ ਕੇ ਛੱਡਾਂਗੇ, ਪਰ ਜ਼ਾਲਮ ਅੰਗਰੇਜ਼ੀ ਹਕੂਮਤ ਨੇ ਸਾਰੇ ਦੇਸ਼ ਦੇ ਪ੍ਰੋਟੈਸਟ ਨੂੰ ਠੁਕਰਾ ਦਿੱਤਾ ਤੇ ਤਿੰਨ ਬਹਾਦਰ ਇਨਕਲਾਬੀਆਂ ਨੂੰ ਚੋਰੀ ਫਾਂਸੀ ਚੜ੍ਹਾ ਦਿੱਤਾ।

ਪਿਤਾ ਜੀ ਇਸ ਸਦਮੇ ਨੂੰ ਸਹਿ ਨਾ ਸਕੇ। ਉਨ੍ਹਾਂ ਸਭ ਤੋਂ ਪਹਿਲਾਂ ਸਕੂਲ ਦੀ ਨੌਕਰੀ ਤੋਂ ਅਸਤੀਫਾ ਦੇ ਦਿੱਤਾ ਤੇ ਫਾਦਰ ਵਾਲਾ ਚਿੱਟਾ ਲਿਬਾਦਾ ਉਤਾਰ ਸੁੱਟਿਆ। ਉਹ ਕਹਿੰਦੇ ਸਨ, "ਜਿਸ ਈਸਾ ਜੀ ਦਾ ਇਹ ਫੁਰਮਾਨ ਸੀ ਕਿ ਜੇ ਕੋਈ ਗੱਲ੍ਹ ਤੇ ਚਪੇੜ ਮਾਰੇ, ਤਾਂ ਦੂਜੀ ਗੱਲ੍ਹ ਉਸ ਅੱਗੇ ਕਰ ਦਿਓ।" ਉਸਦੇ ਪੈਰੋਕਾਰਾਂ ਨੇ ਦੇਸ਼ ਨੂੰ ਆਜ਼ਾਦ ਕਰਾਉਣ ਵਾਲੇ ਪ੍ਰਵਾਨਿਆਂ ਨੂੰ ਫਾਂਸੀ ਤੇ ਚੜ੍ਹਾ ਕੇ ਹੀ ਦਮ ਲਿਆ ਹੈ। ਇਸ ਲਈ ਮੈਂ ਉਸ ਮੱਤ ਵਿੱਚ ਇੱਕ ਪਲ ਵੀ ਹੋਰ ਨਹੀਂ ਠਹਿਰ ਸਕਦਾ।

ਪਿਤਾ ਜੀ ਨੇ ਮੁੜ ਹਿੰਦੂ ਧਰਮ ਗ੍ਰਹਿਣ ਕਰ ਲਿਆ, ਪਰ ਈਸਾਈਆਂ ਨੇ ਮੈਨੂੰ ਛੁਪਾ ਦਿੱਤਾ। ਪਿਤਾ ਜੀ ਦੀਆਂ ਅਪੀਲਾਂ, ਤਰਲੇ, ਰੋਣੇ ਤੇ ਹੌਕੇ ਕਿਸੇ ਕੰਮ ਨਾ ਆਏ। ਅੰਗਰੇਜ਼ ਦਾ ਰਾਜ ਹੋਵੇ, ਤੇ ਕਿਸੇ ਈਸਾਈ ਬੱਚੇ ਦੀ ਉਸਦਾ ਹਿੰਦੂ ਪਿਉ ਮੰਗ ਕਰੇ, ਉਸਦੀ ਆਹ ਪੁਕਾਰ ਕੌਣ ਸੁਣ ਸਕਦਾ ਸੀ। ਗਿਰਜੇ ਦੇ ਫਾਦਰ ਨੇ ਉਨ੍ਹਾਂ ਨੂੰ ਸਾਫ ਸਾਫ ਦਸ ਦਿੱਤਾ, "ਦੁਰਗਾ ਦਾਸ, ਜੇ ਤੂੰ ਆਪਣੀ ਬੇਟੀ ਨੂੰ ਵਾਪਸ ਲੈਣ ਦਾ ਯਤਨ ਕੀਤਾ ਤਾਂ ਕਿਸੇ ਝੂਠੇ ਮੁਕਦਮੇ ਵਿਚ ਫਸਾਕੇ ਤੈਨੂੰ ਕਈ ਸਾਲ ਜੇਲ੍ਹ ਦੀ ਹਵਾ ਖਾਣੀ ਪਵੇਗੀ, ਪਰ ਰਿਹਾਈ ਮਗਰੋਂ ਵੀ ਤੈਨੂੰ ਲਵਲੀ ਨਹੀਂ ਮਿਲ ਸਕੇਗਾ। ਸੋ ਕੁਝ ਚਿਰ ਦੀ ਦੌੜ ਧੁੱਪ ਕਰਨ ਮਗਰੋਂ ਪਿਤਾ ਜੀ ਖਾਮੋਸ਼ ਹੋ ਗਏ।

ਮਾਂ ਦੀ ਮ੍ਰਿਤੂ ਮਗਰੋਂ ਪਿਤਾ ਦੇ ਪਿਆਰ ਸਹਾਰੇ ਹੀ ਮੈਂ ਜੀਅ ਰਹੀ ਸਾਂ ਜਦ ਮੇਰਾ ਆਖਰੀ ਸਹਾਰਾ ਵੀ ਖੋਹ ਲਿਆ ਗਿਆ, ਤਾਂ ਮੈਂ ਜੜ੍ਹੋਂ ਕੱਟੀ ਵੇਲ ਨਿਆਈ ਕੁਰਲਾ ਉਠੀ। ਕਈ ਦਿਨ ਮੈਂ ਰੋਟੀ ਨਾ ਖਾਧੀ। ਅਖੀਰ ਫਾਦਰ ਇਸ ਸ਼ਰਤ ਤੇ ਪਿਤਾ ਜੀ ਨੂੰ ਮਿਲਾਣ ਲਈ ਤਿਆਰ ਹੋਇਆ ਕਿ ਤੁਸੀਂ ਲੋਕ ਸਿਰਫ ਅੱਧੇ ਘੰਟੇ ਲਈ ਮਿਲੋਗੇ, ਪਰ ਇਸ ਮਿਲਣੀ ਸਮੇਂ ਮੈਂ ਪਿਤਾ ਜੀ ਨੂੰ ਸਾਫ ਸਾਫ ਦੱਸ ਦਿੱਤਾ ਕਿ ਮੈਂ ਫਾਦਰ ਪਾਸ ਹੀ ਰਹਿਣਾ ਪਸੰਦ ਕਰਦੀ ਹਾਂ ਤੇ ਪਿਤਾ ਪਾਸ ਜਾਣ ਲਈ ਬਿਲਕੁਲ ਤਿਆਰ ਨਹੀਂ।

ਕਈ ਦਿਨਾਂ ਦੀ ਉਡੀਕ ਮਗਰੋਂ ਜਦ ਪਿਤਾ ਜੀ ਮੇਰੇ ਸਾਹਮਣੇ ਆਏ, ਤਾਂ ਮੇਰਾ ਇਕਦਮ ਰੋਣਾ ਨਿਕਲ ਗਿਆ। ਉਨ੍ਹਾਂ ਦੀਆਂ ਅੱਖਾਂ ਚੋਂ ਵੀ ਹੰਝੂਆਂ ਦੀਆਂ ਨਦੀਆਂ ਵਹਿ ਤੁਰੀਆਂ। ਉਨ੍ਹਾਂ ਮੈਨੂੰ ਗੋਦ ਵਿੱਚ ਲੈ ਲਿਆ। ਅਸਾਂ ਦੋਵੇਂ ਕਿੰਨਾ ਚਿਰ ਭੁੱਬਾਂ ਮਾਰ ਕੇ ਰੋਂਦੇ ਰਹੇ। ਮੂੰਹੋਂ ਕਿੰਨਾ ਚਿਰ ਕੋਈ ਗੱਲ ਨਾ ਨਿਕਲੇ। ਉਸ ਦਿਨ ਪਿਤਾ ਜੀ ਨੇ ਜੋ ਪਿਆਰ ਦਿੱਤਾ ਉਹ ਮੈਂ ਭੁਲ ਨਹੀਂ ਸਕਦੀ। ਅਜਿਹਾ ਜਾਪਦਾ ਸੀ, ਕਿ ਪਿਤਾ ਜੀ ਨੂੰ ਵੀ ਇਸ ਸ਼ਰਤ ਤੇ ਮਿਲਣ ਦੀ ਆਗਿਆ ਦਿੱਤੀ ਗਈ ਸੀ ਕਿ ਉਹ ਮੈਨੂੰ ਆਪਣੇ ਨਾਲ ਲਿਜਾਣ ਲਈ ਨਹੀਂ ਕਹਿਣਗੇ। ਬੱਸ ਇਹ ਸਾਡੀ ਆਖਰੀ ਮਿਲਣੀ ਸੀ। ਫਾਦਰ ਮੈਨੂੰ ਲਾਹੌਰ ਤੋਂ ਅੰਮ੍ਰਿਤਸਰ ਲੈ ਗਿਆ। ਮੈਨੂੰ ਬੜੀ ਤਗੜੀ, ਨਿਗਰਾਨੀ ਹੇਠਾਂ ਇੱਕ ਕਾਨਵੈਂਟ ਸਕੂਲ ਦੇ ਹੋਸਟਲ ਵਿੱਚ ਦਾਖਲ ਕਰਾ ਦਿੱਤਾ ਗਿਆ। ਉਥੇ ਹੀ ਮੈਂ ਮੈਟਰਿਕ ਪਾਸ ਕੀਤੀ। ਹੁਣ ਤੱਕ ਮੇਰੇ ਵਿਚਾਰ ਪੂਰਨ ਈਸਾਈਆਂ ਵਾਲੇ ਹੋ ਗਏ ਸਨ। ਪਰ ਨਾਲ-ਨਾਲ ਹਿੰਦੂ, ਸਿੱਖ ਤੇ ਇਸਲਾਮ ਦੀ ਵੀ ਸਟੱਡੀ ਕਰਦੀ ਰਹੀ। ਹੁਣ ਮੈਨੂੰ ਨਿਰੇ ਆਪਣੇ ਦੇਸ਼ ਦੇ ਹੀ ਨਹੀਂ ਸਗੋਂ ਸਾਰੀ ਦੁਨੀਆਂ ਦੇ ਲੋਕ ਚੰਗੇ ਲੱਗਦੇ ਸਨ। ਮੈਂ

ਜ਼ੁਲਮ ਢਾਹੁਣ ਵਾਲਿਆਂ ਨੂੰ ਨਫਰਤ ਕਰਦੀ ਸਾਂ ਤੇ ਮਜਲੂਮਾਂ ਨੂੰ ਪਿਆਰ ਦੀਆਂ ਨਜ਼ਰਾਂ ਨਾਲ ਵੇਖਦੀ ਸਾਂ।

ਸੰਨ ੧੯੪੫-੪੬ ਵਿਚ ਸਾਰੇ ਦੇਸ਼ ਵਾਸੀਆਂ ਦੀ ਪ੍ਰਬਲ ਆਜ਼ਾਦੀ ਦੀ ਇੱਛਾ ਸਾਹਮਣੇ ਅੰਗਰੇਜ਼ ਨੇ ਘੁਟਨੇ ਟੇਕ ਦਿੱਤੇ, ਪਰ ਜਿਸ ਕੌਮ ਨੇ ਦੋ ਸੌ ਸਾਲ ਸਾਡੇ ਦੇਸ਼ ਤੇ ਰਾਜ ਕੀਤਾ ਹੋਵੇ, ਜਿਸ ਨਿਹਾਇਤ ਅਟਲ ਨੀਤੀ ਨਾਲ ਮੁਸਲਮਾਨਾਂ, ਮਰਹਟਿਆਂ ਅਰ ਸਿੱਖਾਂ ਤੋਂ ਰਾਜ ਹਥਿਆਇਆ ਹੋਵੇ, ਪਿਛਲੇ ਇੱਕ ਸੌ ਸਾਲ ਤੋਂ ਉਸ ਨੇ ਦੇਸ਼ ਦੀਆਂ ਵੱਡੀਆਂ ਕੌਮਾਂ ਵਿੱਚ ਫੁੱਟ ਪਵਾ ਕੇ ਇੱਕ ਦੂਜੇ ਦੇ ਗੱਲ ਪੁਆ, ਆਪ ਤਮਾਸ਼ਾ ਵੇਖਿਆ ਹੋਵੇ, ਉਹ ਕਿਵੇਂ ਸਹਿਜੇ ਹੀ ਇਹ ਰਾਜ ਭਾਗ ਹਿੰਦੁਸਤਾਨੀਆਂ ਦੇ ਸਪੁਰਦ ਕਰ ਦੇਂਦੀ। ਸਭ ਤੋਂ ਪਹਿਲਾ ਕੰਮ ਉਸ ਨੇ ਦੇਸ਼ ਦੀਆਂ ਦੋ ਰਾਜਸੀ ਪਾਰਟੀਆਂ, ਕਾਂਗਰਸ ਅਰ ਮੁਸਲਮ ਲੀਗ ਦੇ ਦਿਲ ਵਿੱਚ ਇਕ ਦੂਜੇ ਪ੍ਰਤੀ ਸ਼ੱਕ ਦੀ ਦੀਵਾਰ ਖੜੀ ਕੀਤੀ, ਫਿਰ ਦੋਹਾਂ ਦੇ ਦਿਲਾਂ ਵਿੱਚ ਨਫਰਤ ਦੀ ਅੱਗ ਜਲਾਈ। ਮਗਰੋਂ ਆਪਣੇ ਐਲਾਨ ਨੂੰ ਇਸ ਢੰਗ ਨਾਲ ਹਵਾ ਦਿੱਤੀ ਕਿ ਹਿੰਦੂ ਮੁਸਲਮਾਨ ਜੋ ਸਦੀਆਂ ਤੋਂ ਭਰਾਵਾਂ ਵਾਂਗ ਰਹਿ ਰਹੇ ਸਨ ਇਕ ਦੂਜੇ ਦੇ ਖੂਨ ਦੇ ਪਿਆਸੇ ਹੋ ਗਏ। ਦੋਹਾਂ ਪਾਸਿਆਂ ਦੇ ਗੁੰਡਿਆਂ ਨੇ ਹਜ਼ਾਰਾਂ ਔਰਤਾਂ ਦੀ ਅਸਮਤ ਬਰਬਾਦ ਕੀਤੀ। ਲੱਖਾਂ ਦੇ ਸੁਹਾਗ ਲੁੱਟ ਲਏ ਗਏ ਤੇ ਬੇਗਿਣਤ ਪ੍ਰਵਾਰ ਬੇਘਰ ਹੋ ਗਏ। ਮੁਸਲਮ ਤੇ ਹਿੰਦੂ ਸਿੱਖ ਆਪਣੀ ਜਨਮ ਭੂਮੀ ਤੇ ਜਾਇਦਾਦਾਂ ਛੱਡ ਕਾਫਲਿਆਂ ਦੀ ਸ਼ਕਲ ਵਿੱਚ ਅਣ ਵੇਖੀ ਧਰਤੀ ਵਲ ਰਵਾਨਾ ਹੋ ਗਏ। ਸਾਰੇ ਦੇਸ਼ ਦੀ ਧਰਤੀ ਲਹੂ ਲੁਹਾਣ ਹੋ ਗਈ, ਤੇ ਪਿਆਰਾ ਪੰਜਾਬ, ਪੰਜਾ ਦਰਿਆਵਾਂ ਦਾ ਪਵਿੱਤਰ ਪਾਣੀ ਲਾਲ ਸੁਰਖ ਹੋ ਗਿਆ। ਵੀਰ ਵੀਰਾਂ ਦੇ ਵੈਰੀ ਹੋ ਗਏ। ਤੇ ਮਰਦ ਫਰਿਸ਼ਤਿਆਂ ਤੋਂ ਇਕ ਦਮ ਸ਼ੈਤਾਨ ਬਣ ਗਏ। ਸਦੀਆਂ ਦੀ ਸ਼ਰਾਫਤ ਉਡ ਪੁਡ ਗਈ। ਜੋ ਅੱਲਾ ਦਾ ਪਿਆਰਾ ਮੁਸਲਮਾਨ ਮਜਲੂਮ, ਉਜੜੇ ਪੁਜੜੇ ਹਿੰਦੂ ਸਿੱਖ ਨੂੰ ਪਨਾਹ ਦੇਂਦਾ, ਤੇ ਜੋ ਹਿੰਦੂ ਸਿੱਖ ਆਪਣੇ ਮੁਸਲਮਾਨ ਵੀਰਾਂ ਦੀ ਰਖਿਆ ਲਈ ਤਤਪਰ ਹੁੰਦੇ ਉਨ੍ਹਾਂ ਦੇ ਆਪਣੇ ਭਰਾ ਹੀ ਉਨ੍ਹਾਂ ਦੇ ਜਾਨੀ ਵੈਰੀ ਬਣ ਜਾਂਦੇ। ਐ ਮੇਰੇ ਖੁਦਾਵੰਦ ਈਸਾ ਤੇਰੇ ਪੈਰੋਕਾਰਾਂ ਨੇ ਕੈਸਾ ਸ਼ੜਯੰਤਰ ਰਚਕੇ ਸਦੀਆਂ ਤੋਂ ਇਕੱਠੇ ਰਹਿ ਰਹੇ ਭਰਾਵਾਂ ਨੂੰ ਘੜੀਆਂ ਪਲਾਂ ਵਿੱਚ ਇਕ ਦੂਜੇ ਦੇ ਦੁਸ਼ਮਣ ਬਣਾ ਦਿੱਤਾ ਸੀ ?

੧੯੪੬ ਦੇ ਆਰੰਭ ਵਿੱਚ ਮੈਂ ਫਿਰ ਲਾਹੌਰ ਆ ਗਈ। ਵਾਪਸ ਆ ਕੇ ਆਪਣੇ ਪਿਤਾ ਜੀ ਨੂੰ ਬਥੇਰਾ ਤਲਾਸ਼ ਕੀਤਾ, ਪਰ ਉਨ੍ਹਾਂ ਦੇ ਮੁੜ ਦਰਸ਼ਨ ਨਾ ਹੋਏ। ਇਨਾ ਪਤਾ ਲਗਾ ਕਿ ਮੇਰੇ ਵਿਛੋੜੇ ਨੇ ਉਨ੍ਹਾਂ ਦੇ ਦਿਲ ਤੇ ਸਖ਼ਤ ਸੱਟ ਮਾਰੀ ਸੀ। ਉਨ੍ਹਾਂ ਮੈਨੂੰ ਲਾਹੌਰ ਦੀ ਗਲੀ ਗਲੀ ਵਿੱਚ ਢੂੰਡਿਆ, ਪਰ ਉਨ੍ਹਾਂ ਦੀ ਪਿਆਰੀ ਬੇਟੀ ਲਵਲੀ ਉਨ੍ਹਾਂ ਨੂੰ ਮਿਲ ਨਾ ਸਕੀ। ਅਤੇ ਨਿਰਾਸ਼ ਹੋ ਉਹ ਅੰਮ੍ਰਿਤਸਰ ਚਲੇ ਗਏ ਤੇ ਫਿਰ ਅੰਗਰੇਜ਼ ਨੇ ਅੰਮ੍ਰਿਤਸਰ ਲਾਹੌਰ ਵਿਚਕਾਰ ਐਸੀ ਲਕੀਰ ਖਿੱਚੀ, ਕਿ ਦੂਜੇ ਪਾਸੇ ਕੋਈ ਬੰਦਾ ਆ ਜਾ ਨ ਸਕੇ। ਆਪਣੇ ਵਤਨ ਤੇ ਆਪਣੇ ਵਤਨ ਵਾਸੀਆਂ ਦੇ ਟੁਕੜੇ-ਟੁਕੜੇ ਹੁੰਦੇ ਵੇਖ ਦਿਲ ਤੜਪ ਉਠਿਆ। ਹੁਣ ਮੈਨੂੰ ਆਪਣੇ ਜੀਵਨ ਨਾਲ ਹੀ ਨਫਰਤ ਹੋ ਗਈ। ਮੈਂ ਕਈ ਵਾਰ ਚਾਹਿਆ ਕਿ ਖੁਦਕੁਸ਼ੀ ਕਰਕੇ ਆਪਣੇ ਸੀਨੇ ਵਿਚ ਲਗੇ ਸੈਂਕੜੇ ਜ਼ਖਮਾਂ ਦੀ ਪੀੜਾ ਤੋਂ ਛੁਟਕਾਰਾ ਪਾ ਸਕਾਂ, ਪਰ ਐਸਾ ਨਾ ਹੋ ਸਕਿਆ।

ਦੇਸ਼ ਦੀ ਵੰਡ ਮਗਰੋਂ ਮੈਂ ਆਪਣੇ ਪੈਰਾਂ ਤੇ ਖੜੋਣ ਲਈ ਨੌਕਰੀ ਕਰ ਲਈ। ਇਸੇ ਦੌਰਾਨ ਮੈਨੂੰ ਮਹਿਮੂਦ ਨਾਂ ਦਾ ਇਕ ਨੌਜਵਾਨ ਮਿਲਿਆ। ਉਹ ਅੰਮ੍ਰਿਤਸਰੋਂ ਉਜੜ ਕੇ ਲਾਹੌਰ ਆਇਆ ਸੀ। ਮੈਂ ਉਹਦੀਆਂ ਅੱਖਾਂ ਵਿੱਚ ਛੁਪੀ ਉਸਦੇ ਦਿਲ ਦੀ ਪੀੜਾ ਪੜ੍ਹ ਲਈ। ਦੇਸ਼ ਵਾਸੀਆਂ ਨੇ ਜੋ ਕਿ ਦੂਜੇ ਦੇ ਖੂਨ ਦੀ ਹੋਲੀ ਖੇਡੀ ਸੀ, ਉਸ ਤੋਂ ਉਹ ਸਖ਼ਤ ਨਿਰਾਸ਼ ਸੀ। ਜਦੋਂ ਉਹ ਅੰਮ੍ਰਿਤਸਰ ਰਹਿੰਦਾ ਸੀ ਤਾਂ ਉਸ ਆਪਣੇ ਮੁਹੱਲੇ ਇਕ ਵਾਲੰਟੀਅਰ ਜਥਾ ਬਣਾਇਆ ਸੀ। ਜੋ ਹਿੰਦੂ ਸਿੱਖ ਮਜ਼ਲੂਮਾਂ ਦੀ ਰਖਿਆ ਕਰਦਾ ਸੀ। ਇਕ ਨੇਕ ਦਿਲ ਫਰਿਸ਼ਤਾ ਇਨਸਾਨ ਨੂੰ ਜਿਸ ਨੇ ਸੈਂਕੜੇ ਹਿੰਦੂ ਸਿੱਖਾਂ ਦੀਆਂ ਜਾਨਾਂ ਬਚਾਈਆਂ ਸਨ, ਅੰਤ ਆਪਣੀ ਜਨਮ ਭੂਮੀ ਤਿਆਗ ਲਾਹੌਰ ਵੱਲ ਨੱਠਣਾ ਪਿਆ। ਜੋ ਜ਼ੁਲਮ ਉਸ ਦੀਆਂ ਅੱਖਾਂ ਨੇ ਵੇਖਿਆ, ਉਸ ਤੋਂ ਉਹ ਡਾਹਢਾ ਦੁਖੀ ਸੀ। ਉਸਨੂੰ ਇਸਲਾਮ ਨਾਲ ਬੜੀ ਮੁਹੱਬਤ ਸੀ ਪਰ ਉਹ ਕਿਸੇ ਹੋਰ ਮਜ਼ਹਬ ਨੂੰ ਨਫਰਤ ਨਹੀਂ ਸੀ ਕਰਦਾ। ਉਹ ਮਨੁੱਖਤਾ ਦਾ ਪੁਜਾਰੀ ਸੀ। ਵਧੀਆ ਅਚਾਰ ਵਾਲੇ ਬੰਦਿਆਂ ਨਾਲ ਪਿਆਰ ਕਰਦਾ ਸੀ ਤੇ ਪਾਖੰਡੀ, ਝੂਠੇ ਤੇ ਘਟੀਆ ਕਿਰਦਾਰ ਵਾਲੇ ਬੰਦਿਆਂ ਨਾਲ ਸਖ਼ਤ ਨਫ਼ਰਤ ਕਰਦਾ ਸੀ।

ਵੀਰ ! ਮੇਰੀ ਜੀਵਨ ਕਹਾਣੀ, ਬੜੀ ਲੰਬੀ ਔਰ ਮੁਸੀਬਤਾਂ ਨਾਲ ਭਰਪੂਰ ਹੈ। ਮੈਂ ਇਸਨੂੰ ਸੰਖੇਪ ਰੂਪ ਹੀ ਦੇਣਾ ਚਾਹੁੰਦੀ ਹਾਂ। ਮਹਿਮੂਦ ਤੇ ਮੈਂ ਦੋਵੇਂ ਦੁਖੀ ਸਾਂ, ਦੋਵੇਂ ਸੋਸਾਇਟੀ ਦੇ ਸਿਤਾਏ ਹੋਏ ਸਾਂ। ਦੋਵੇਂ ਜ਼ਿੰਦਗੀ ਤੋਂ ਆਵਾਜ਼ਾਰ ਸਾਂ। ਦੋਹਾਂ ਪਾਸ ਨਾ ਜਾਇਦਾਦ ਸੀ, ਨਾ ਧਨ ਦੌਲਤ। ਉਨ੍ਹੀਂ ਦਿਨੀਂ ਮੈਂ ਵੀ ਨੌਕਰੀ ਕਰਦੀ ਸੀ ਤੇ ਮਹਿਮੂਦ ਵੀ ਇਕ ਰੈਸਟੋਰੈਂਟ ਵਿੱਚ ਨੌਕਰ ਸੀ। ਅਸੀਂ ਦੋਵੇਂ ਇੱਕ ਦੂਜੇ ਦੇ ਸ਼ੁਭ ਚਿੰਤਕ ਸਾਂ। ਪਰ ਕਦੀ ਇਹ ਨਹੀਂ ਸੀ ਸੋਚਿਆ ਕਿ ਸਾਡੋ ਦੋਹਾਂ ਦੀ ਸ਼ਾਦੀ ਵੀ ਹੋ ਸਕਦੀ ਹੈ। ਇਤਫਾਕ ਦੀ ਗੱਲ ਹੈ ਕਿ ਇਕ ਦਿਨ ਮਹਿਮੂਦ ਤੇ ਮੈਂ ਮਹਿਮੂਦ ਦੇ ਇੱਕ ਦੋਸਤ ਦੇ ਘਰ ਬੈਠੇ ਚਾਹ ਪੀ ਰਹੇ

ਸਾਂ। ਮਹਿਮੂਦ ਦੇ ਦੋਸਤ ਦੀ ਵਹੁਟੀ ਗਜ਼ਾਲਾ, ਮਹਿਮੂਦ ਨੂੰ ਸ਼ਾਦੀ ਲਈ ਪ੍ਰੇਰਨ ਲੱਗੀ। ਮਹਿਮੂਦ ਨੇ ਹੱਸਦਿਆਂ ਹੱਸਦਿਆਂ ਕਿਹਾ, ਭਾਬੀ। ਮੇਰੇ ਪਾਸ ਨਾ ਮਕਾਨ ਹੈ, ਨਾ ਪਲੇ ਪੈਸਾ, ਇਹੋ ਜਿਹੇ ਬੰਦੇ ਨਾਲ ਤੂੰ ਆਪ ਹੀ ਦੱਸ, ਕਿਹੜੀ ਬਦਕਿਸਮਤ ਕੁੜੀ ਸ਼ਾਦੀ ਕਰਨਾ ਪਸੰਦ ਕਰੇਗੀ ?

ਭਾਬੀ, ਝੱਟ ਬੋਲੀ, ? ਇਹ ਕੁੜੀ ਜੋ ਤੇਰੇ ਨਾਲ ਬੈਠੀ ਚਾਹ ਪੀ ਰਹੀ ਹੈ, ਇਸੇ ਨਾਲ ਕਿਉਂ ਨਹੀਂ ਸ਼ਾਦੀ ਕਰ ਲੈਂਦਾ।

ਮਹਿਮੂਦ ਮੁਸਕਰਾ ਕੇ ਹਾਸੇ ਨਾਲ ਕਹਿਣ ਲੱਗਾ, ਭਾਬੀ, ਇਸਨੂੰ ਪੁਛ ਲੈ, ਕੀ ਮੇਰੇ ਵਰਗੇ ਮਲੰਗ ਬੰਦੇ ਨਾਲ ਇਹ ਸ਼ਾਦੀ ਕਰਨ ਲਈ ਤਿਆਰ ਹੈ ?

ਭਾਬੀ ਨੇ ਪੁਛਿਆ ? ਤੂੰ ਮਹਿਮੂਦ ਨਾਲ ਸ਼ਾਦੀ ਕਰਨ ਲਈ ਤਿਆਰ ਏਂ ? ਸੱਚੀ, ਮਹਿਮੂਦ ਨਾਲ ਵਿਆਹ ਕਰਨ ਤੇ ਤੇਰੇ ਭਾਗ ਜਾਣ ਪੈਣਗੇ।"

ਮੈਂ ਤੇ ਮਹਿਮੂਦ ਦੋਵੇਂ ਇਸ ਸਾਰੀ ਗੱਲਬਾਤ ਨੂੰ ਨਿਰੀ ਟੇਬਲ ਟਾਕ ਹੀ ਸਮਝ ਰਹੇ ਸਾਂ। ਮੈਂ ਹੱਸ ਕੇ ਕਿਹਾ, ਭਾਬੀ ਜਿਵੇਂ ਤੇਰੀ ਮਰਜ਼ੀ।

ਭਾਬੀ ਨੇ ਨਾ ਆ ਵੇਖਿਆ ਨਾ ਤਾਅ ਵੇਖਿਆ, ਉਸੇ ਵਕਤ ਆਪਣੇ ਖਾਵੰਦ ਨੂੰ ਭੇਜ ਕੇ ਮੌਲਵੀ ਬੁਲਾਇਆ ਤੇ ਤਿੰਨਾਂ ਪਲਾਂ ਵਿੱਚ ਸਾਡੀ ਸ਼ਾਦੀ ਹੋ ਗਈ। ਸੱਚੀ ਗੱਲ ਤਾਂ ਇਹ ਹੈ ਕਿ ਅਸੀਂ ਸ਼ਾਦੀ ਮਗਰੋਂ ਵੀ ਕਿੰਨਾ ਚਿਰ ਇਸ ਡਰਾਮੇ ਨੂੰ ਮਖੌਲ ਹੀ ਸਮਝਦੇ ਰਹੇ। ਪਰ ਹੁਣ ਸਚਮੁੱਚ ਸਾਡੀ ਸ਼ਾਦੀ ਹੋ ਚੁੱਕੀ ਸੀ ਤੇ ਮੈਂ ਮਹਿਮੂਦ ਨਾਲ ਸ਼ਾਦੀ ਕਰਕੇ ਲਵਲੀ ਤੋਂ ਨਾਜਰਾ ਬਣ ਗਈ।

ਅਜ ਲਗਭਗ ੨੫ ਸਾਲ ਹੋ ਗਏ ਹਨ, ਸਾਡੀ ਸ਼ਾਦੀ ਹੋਇਆਂ। ਪਰ ਹੁਣ ਤਕ ਮੈਂ ਇਹੀ ਸਮਝਦੀ ਹਾਂ ਕਿ ਅਸੀਂ ਦੋਵੇਂ, ਇੱਕ ਦੂਜੇ ਲਈ ਹੀ ਬਣੇ ਸਾਂ, ਭਾਵੇਂ ਹਾਸੇ ਖੇਡ ਵਿੱਚ ਹੀ ਸਾਡੀ ਸ਼ਾਦੀ ਹੋ ਗਈ ਸੀ।

ਮਹਿਮੂਦ ਡਾਕਟਰ ਹੈ। ਉਸ ਆਪਣੀ ਮਿਹਨਤ ਨਾਲ ਗੁਜਾਰੇ ਲਈ ਚੰਗਾ ਧਨ ਕਮਾਇਆ ਹੈ। ਸਾਡੀਆਂ ਚਾਰ ਬੇਟੀਆਂ ਤੇ ਚਾਰ ਬੇਟੇ ਹਨ, ਦੋ ਬੇਟੀਆਂ ਡਾਕਟਰ ਤੇ ਦੋ ਕਾਲਜ ਵਿੱਚ ਲੈਕਚਰਾਰ ਹਨ, ਇਕ ਬੇਟਾ ਡਾਕਟਰ ਤੇ ਇੱਕ ਇੰਜੀਨੀਅਰ ਤੇ ਦੋ ਹਾਲੀਂ ਪੜ੍ਹਦੇ ਹਨ। ਸਾਡੇ ਪਰਿਵਾਰ ਵਰਗਾ ਖੁਸ਼ਹਾਲ ਸ਼ਾਇਦ ਹੀ ਸੰਸਾਰ ਵਿੱਚ ਕੋਈ ਹੋਰ ਪਰਿਵਾਰ ਹੋਵੇਗਾ।

ਮੇਰੇ ਪਤੀ, ਬੇਟੀਆਂ ਅਤੇ ਬੇਟੇ ਫਰਮਾ ਬਰਦਾਰ ਹਨ, ਪਰ ਮਨ ਸ਼ਾਂਤ ਨਹੀਂ। ਸੀਨੇ ਵਿੱਚ ਇਕ ਕਸਕ ਹੈ। ਕਦੀ ਆਪਣੇ ਮਾਤਾ ਪਿਤਾ ਜੀ ਯਾਦ ਆ ਸਤਾਂਦੀ ਹੈ। ਕਦੀ ਕ੍ਰਿਸ਼ਨ ਜੀ ਦੀ ਬੰਸਰੀ ਦੀ ਮਧੁਰ ਤਾਨ ਸੁਣ ਸੀਨੇ 'ਚ ਹੂਕ ਜਿਹੀ ਉਠਦੀ ਹੈ। ਕਦੀ ਮਹਾਤਮਾ ਬੁੱਧ ਤੇ ਗੁਰੂ ਨਾਨਕ ਦੇਵ ਦੀਆਂ ਪਿਆਰੀਆਂ ਮੂਰਤਾਂ ਅੱਖਾਂ ਅੱਗੇ ਆ ਖਲੋਂਦੀਆਂ ਹਨ। ਕਦੀ ਈਸਾ ਜੀ ਦੀਆਂ ਸੰਸਾਰ ਲਈ ਕੀਤੀਆਂ ਕੁਰਬਾਨੀਆਂ ਤੇ ਪਿਆਰੇ ਹਜ਼ਰਤ ਦੇ ਕੁਫਰ ਵਿਰੁੱਧ ਕੀਤੇ ਜਹਾਦ ਦੀ ਯਾਦ ਤੜਫਾ ਦੇਂਦੀ ਹੈ। ਮੈਂ ਕਿਸੇ ਨੂੰ ਨਫਰਤ ਨਹੀਂ ਕਰ ਸਕਦੀ। ਸਭ ਸੰਸਾਰ ਲਈ ਪਿਆਰ ਹੈ, ਪਰ ਦੁਨੀਆਂ ਦਾ ਵਰਤਾਵਾ ਵੇਖ ਜੀ ਕੁਰਲਾ ਉਠਦਾ ਹੈ। ਮੈਂ ਆਪਣੀ ਸਾਰੀ ਉਮਰ ਦੇਸ਼ ਅਤੇ ਕੌਮ ਦੀ ਖਿਦਮਤ ਕੀਤੀ ਹੈ। ਦੁਨੀਆਂ ਦੇ ਹਰ ਬਸ਼ਰ ਨੂੰ ਪਿਆਰ ਦੀ ਨਿਗਾਹ ਨਾਲ ਵੇਖਿਆ ਹੈ। ਪਰ ਇਸਦੇ ਬਦਲੇ ਸਮਾਜ ਨੇ ਮੈਨੂੰ ਦਿੱਤਾ ਕੀ ਹੈ ? ਮਾਂ ਪਿਓ ਦਾ ਪਿਆਰ ਖੋਹ ਲਿਆ। ਹਜ਼ਾਰਾਂ ਦੇਸ਼ ਵਾਸੀ, ਮੇਰੀਆਂ ਅੱਖਾਂ ਸਾਹਮਣੇ ਕਤਲ ਕਰ ਦਿੱਤੇ ਗਏ। ਲੱਖਾਂ ਇਸਤਰੀਆਂ ਦੇ ਸੁਹਾਗ ਲੁੱਟ ਲਏ ਗਏ, ਜਿਸ ਨਾਲ ਮੇਰੇ ਮਨ ਦਾ ਚੈਨ ਖੁੱਸ ਗਿਆ ਹੈ।

ਐ ਇਸਲਾਮ ਦੇ ਬਾਨੀ ਹਜ਼ਰਤ ਐ ਮੇਰੇ ਈਸਾ ਮਸੀਹ, ਪਿਆਰੇ ਮਹਾਤਮਾ ਬੁੱਧ ਕ੍ਰਿਸ਼ਨ ਮਹਾਰਾਜ ਜੀ, ਸਿੱਖਾਂ ਹਿੰਦੂਆਂ ਤੇ ਮੁਸਲਮਾਨਾਂ ਦੇ ਸਾਂਝੇ ਪੀਰ ਪੈਗੰਬਰ ਬਾਬਾ ਨਾਨਕ ਜੀ: ਸਾਰੀ ਉਮਰ ਦੁਆਵਾਂ ਮੰਗਦੀ ਰਹੀ ਹਾਂ ਕਿ ਸੰਸਾਰ ਵਿੱਚ ਪਿਆਰ ਮੁਹੱਬਤ ਤੇ ਖਲੂਸ ਦਾ ਬੋਲ ਬਾਲਾ ਹੋਵੇ ਤੇ ਪਾਖੰਡ ਨਫਰਤ ਤੇ ਵੈਰ ਵਿਰੋਧ ਦਾ ਨਾਸ ਹੋਵੇ। ਹੁਣ ਮੇਰੀ ਸਹਿਨਸ਼ਕਤੀ ਖ਼ਤਮ ਹੁੰਦੀ ਜਾ ਰਹੀ ਹੈ, ਜਾਂ ਤਾਂ ਲੁਕਾਈ ਦੇ ਦਿਲਾਂ ਵਿੱਚ ਰਹਿਮਤ ਦਾ ਮੀਂਹ ਬਰਸਾ, ਤੇ ਜਾਂ ਮੈਨੂੰ ਆਪਣੇ ਪਾਸ ਬੁਲਾ ਲੈ। ਜਿਥੇ ਅਮਨ ਚੈਨ ਤੇ ਪਿਆਰ ਮੁਹੱਬਤ ਦੀ ਬੰਸਰੀ ਵੱਜਦੀ ਹੋਵੇ। ਕੋਈ ਕਿਸੇ ਦਾ ਵੈਰੀ ਨਾ ਹੋਵੇ, ਸਭ ਮਨੁੱਖ ਫਰਿਸ਼ਤੇ ਬਣ ਜਾਣ, ਤੇ ਇਕ ਦੂਜੇ ਦੇ ਦੁੱਖ ਸੁੱਖ ਵਿੱਚ ਭਾਈਵਾਲ ਬਣ ਸਕਣ।

ਅੰਤਕਾ! ਮੈਨੂੰ ਭੈਣ ਨਾਜਰਾ ਤੋਂ ਪਤਾ ਲੱਗਾ ਕਿ ਅੰਮ੍ਰਿਤਸਰ ਵਿੱਚ ਉਨ੍ਹਾਂ ਦੇ ਪਿਤਾ ਦੁਰਗਾ ਦਾਸ ਦਾ ਇੱਕ ਆਸ਼ਰਮ ਸੀ।

ਮੈਂ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੂੰ ਚਿੱਠੀ ਲਿਖੀ ਕਿ ਭੈਣ ਨਾਜਰਾ ਦੇ ਪਿਤਾ ਜੀ ਦੁਰਗਾ ਦਾਸ ਦਾ ਆਸ਼ਰਮ ਅੰਮ੍ਰਿਤਸਰ ਵਿੱਚ ਕਿੱਥੇ ਹੋ ਸਕਦਾ ਹੈ। ਗੁਰਦੁਆਰਾ ਕਮੇਟੀ ਦੇ ਸੈਕਟਰੀ ਨੇ ਖੋਜ ਕੀਤੀ, ਤਾਂ ਪਤਾ ਲੱਗਾ ਉਹ ਆਸ਼ਰਮ ਮੌਜੂਦ ਹੈ। ਜੇ ਤੁਸੀਂ ਉਸੇ ਆਸ਼ਰਮ ਬਾਰੇ ਲਿਖਾ ਪੜ੍ਹੀ ਕਰੋ ਤਾਂ ਤੁਹਾਡੇ ਨਾਂ ਦਾ ਉਹ ਆਸ਼ਰਮ ਹੋ ਸਕਦਾ ਹੈ। ਜਦੋਂ ਮੈਂ ਭੈਣ ਨਾਜਰਾ ਨੂੰ ਚਿੱਠੀ ਲਿਖੀ, ਤਾਂ ਉਸਨੇ ਕਿਹਾ, 'ਵੀਰ ਜੀ! ਹੁਣ ਜਿਥੇ ਹਾਂ ਉਥੇ ਹੀ ਰਹਿਣ ਦਿਉ ਇਤਿਆਦ.....।

Gram : 'SNIPER' Hello : 431367

*Reputed Manufacturers of :*

**Superior Quality**

**SINGLE BARREL**



**DOUBLE BARREL**

**B. L. — 12 BORE**

**GUNS**

# MODERN GUN WORKS

**OPP. INDUSTRIAL ESTATE,**
**JAMMU CANTT.**

# ਬਚਿਤ੍ਰ ਨਾਟਕ—ਇਕ ਅਪੂਰਵ ਕ੍ਰਿਤੀ

ਕਿਸ਼ਤ ਨੰ. ੧੯

—ਪ੍ਰਿੰ: ਬੇਅੰਤ ਕੌਰ

## ਅਧਿਆਇ : ੧੨

### ਜੁਝਾਰ ਸਿੰਘ ਜੁੱਧ

ਹੁਸੈਨੀ ਖਾਂ ਦੇ ਮਰਨ ਦੀ ਖਬਰ ਸੁਣਕੇ ਸੂਬਾ ਦਿਲਾਵਰ ਖਾਂ ਨੇ ਉਸੇ ਵੇਲੇ ਰੁਸਤਮ ਖਾਨ ਨੂੰ ਫੌਜ ਦੇ ਕੇ ਜੰਗ ਕਰਨ ਲਈ ਭੇਜ ਦਿੱਤਾ। ਇਸਦੀ ਸਹਾਇਤਾ ਲਈ ਚੰਦਨ ਰਾਇ ਤੇ ਜੁਝਾਰ ਸਿੰਘ ਰਣ ਭੂਮੀ ਵਿੱਚ ਜੁਟ ਗਏ। ਇਹਨਾਂ ਨੇ ਭਲਾਣ ਪਿੰਡ ਨੂੰ ਜਾ ਕੇ ਲੁੱਟ ਲਿਆ। ਗਜ ਸਿੰਘ ਜਸਵਾਲੀਏ ਨੂੰ ਜਦੋਂ ਪਤਾ ਲੱਗਾ, ਉਸਨੇ ਰੁਸਤਮ ਖਾਨ ਅਤੇ ਉਸ ਦੇ ਫੌਜੀਆਂ ਨੂੰ ਦੌੜਾ ਦਿੱਤਾ। ਰੁਸਤਮ ਖਾਨ ਅਤੇ ਚੰਦਨ ਰਾਇ ਨੇ ਬੜੇ ਜੋਸ਼ ਨਾਲ ਜਸਵਾਲੀਏ ਉੱਤੇ ਹਮਲਾ ਕਰ ਦਿੱਤਾ। ਬੜਾ ਭਿਆਨਕ ਯੁੱਧ ਹੋਇਆ। ਅੰਤ ਵਿਚ ਚੰਦਨ ਰਾਇ ਦੇ ਜੁਝਾਰ ਸਿੰਘ ਰਣ ਭੂਮੀ ਵਿੱਚ ਮਾਰੇ ਗਏ ਅਤੇ ਸ਼ਾਹੀ ਸੈਨਾ ਵਾਪਸ ਲਾਹੌਰ ਮੁੜ ਗਈ। ਇਸ ਅਧਿਆਇ ਵਿੱਚ ੭ ਚਉਪਈਆਂ, ੨ ਦੋਹਰੇ, ਅਤੇ ੩ ਰਸਾਵਲ ਛੰਦ ਮਿਲਾ ਕੇ ਕੁਲ ੧੨ ਛੰਦ ਹਨ।

#### ਚੌਪਈ॥

ਜੁੱਧ ਭਯੋ ਇਹ ਭਾਂਤਿ ਅਪਾਰਾ॥
ਤੁਰਕਨ ਕੋ ਮਾਰਯੋ ਸਿਰਦਾਰਾ॥
ਰਿਸ ਤਨ ਖਾਨ ਦਿਲਾਵਰ ਤਏ॥
ਇਤੈ ਸਊਰ ਪਠਾਵਤ ਭਏ॥੧॥

ਸ਼ਬਦਾਰਥ : ਰਿਸ-ਗੁੱਸਾ। ਤਨ - ਨਾਲ। ਤਏ - ਤਨ ਗਿਆ। ਇਤੇ - ਇਧਰ। ਸਊਰ - ਲਸ਼ਕਰ।

ਭਾਵਾਰਥ : ਇਸ ਤਰ੍ਹਾਂ ਬਹੁਤ ਭਾਰੀ ਯੁੱਧ ਹੋਇਆ। ਮੁਸਲਮਾਨ ਪਠਾਣਾਂ ਦਾ ਸਰਦਾਰ ਮਾਰਿਆ ਗਿਆ। ਇਹ ਸੁਣਕੇ ਦਿਲਾਵਰ ਖ਼ਾਨ ਨੇ ਗੁੱਸੇ ਨਾਲ ਲਾਲੋ ਲਾਲ ਹੋ ਕੇ ਇਧਰ ਲਸ਼ਕਰ ਭੇਜ ਦਿੱਤਾ।

ਉਤੈ ਪਠਿਓ ਉਨ ਸਿੰਘ ਜੁਝਾਰਾ॥
ਤਿੱਹ ਭਲਾਨ ਤੇ ਖੇਦ ਨਿਕਾਰਾ॥
ਇਤ ਗਜ. ਸਿੰਘ ਪੰਮਾ ਦਲ ਜੋਰਾ॥
ਧਾਇ ਪਰੇ ਤਿਨ ਊਪਰ ਭੋਰਾ॥੨॥

ਸ਼ਬਦਾਰਥ : ਉਤੈ - ਉਧਰੋਂ। ਉਨ - ਉਸ ਦਿਲਾਵਰ ਖ਼ਾਨ ਨੇ। ਖੇਦ - ਖਦੇੜ ਕੇ। ਪੰਮਾ - ਪਰਮਾਨੰਦ ਪੁਰੋਹਿਤ। ਭੋਰ - ਸਵੇਰੇ ਤੜਕੇ।

ਭਾਵਾਰਥ : ਉਸ ਨੇ ਉਧਰ ਪਹਾੜੀ ਰਾਜਿਆਂ ਵੱਲ ਜੁਝਾਰ ਸਿੰਘ ਨਾਮ ਦਾ ਯੋਧਾ ਭੇਜਿਆ। ਉਸਨੂੰ ਭਲਾਣ ਪਿੰਡ ਤੋਂ ਖਦੇੜ ਕੇ ਹਟਾ ਦਿੱਤਾ। ਐਧਰੋਂ ਭੀਮ ਚੰਦ ਦੇ ਸੈਨਾਪਤੀ ਗਜ ਸਿੰਘ ਨੇ ਅਤੇ ਪਰਮਾਨੰਦ ਨੇ ਫੌਜ ਇਕੱਠੀ ਕਰਕੇ ਸਵੇਰੇ ਤੜਕੇ ਭਲਾਣ ਪਿੰਡ ਵਿੱਚ ਜੁਝਾਰ ਸਿੰਘ ਉੱਤੇ ਹਮਲਾ ਕਰ ਦਿੱਤਾ।

ਉਤੈ ਜੁਝਾਰ ਸਿੰਘ ਭਯੋ ਆਡਾ॥
ਜਿਮ ਰਨ ਖੰਭ ਭੂਮਿ ਰਨਿ ਗਾਡਾ॥
ਗਾਡਾ ਚਲੈ ਨ ਹਾਡਾ ਚਲਿ ਹੈ॥
ਸਾਮੁਹਿ ਸੇਲ ਸਮਰ ਮੋ ਝਲਿ ਹੈ॥੩॥

ਸ਼ਬਦਾਰਥ : ਆਡਾ - ਤਿਆਰ ਹੋ ਗਿਆ। ਗਾਡਾ - ਗਡਿਆ ਹੋਇਆ। ਹਾਡਾ - ਰਾਜਪੂਤ ਜੁਝਾਰ ਸਿੰਘ। ਸੇਲ - ਬਰਛੇ।

ਭਾਵਾਰਥ : ਉਧਰ ਜੁਝਾਰ ਸਿੰਘ ਆਕੇ ਰਣਭੂਮੀ ਵਿੱਚ ਇਸ ਤਰ੍ਹਾਂ ਖੜ੍ਹਾ ਹੋ ਗਿਆ ਜਿਵੇਂ ਖੰਭਾ ਗੱਡਿਆ ਹੋਵੇ। ਗੱਡਿਆ ਹੋਇਆ ਖੰਭਾ ਤਾਂ ਭਾਵੇਂ ਹਿੱਲ ਸਕਦਾ ਹੈ, ਪਰ ਰਾਜਪੂਤ ਸੂਰਮਾ ਰਣਭੂਮੀ ਵਿੱਚੋਂ ਨਹੀ ਹਿੱਲ ਸਕਦਾ। ਉਹ ਸਾਹਮਣੇ ਹੋ ਕੇ ਸ਼ਸ਼ਤ੍ਰ ਦਾ ਪ੍ਰਹਾਰ ਸਹਿਨ ਕਰਦਾ ਹੈ :

ਬਾਟ ਚੜੇ ਦਲ ਦੋਊ ਜੁਝਾਰਾ॥
ਉਤੈ ਚੰਦੇਲ ਇਤੈ ਜਸਵਾਰਾ॥
ਮੰਡਿਓ ਬੀਰ ਖੇਤ ਮੋ ਜੁੱਧਾ॥
ਉਪਜਿਯੋ ਸਮਰ ਸੂਰ ਮਨ ਕ੍ਰੁੱਧਾ॥੪॥

ਸ਼ਬਦਾਰਥ : ਬਾਟ - ਵੰਡਕੇ। ਸਮਰ - ਜੰਗ।

ਭਾਵਾਰਥ : ਪਹਾੜੀ ਰਾਜਿਆਂ ਦੇ ਦੋਵੇਂ ਯੋਧੇ ਦਲ ਵੰਡ ਕੇ ਚਲ ਪਏ। ਉਧਰੋਂ ਚੰਦੇਲੀਏ ਅਤੇ ਇਧਰੋਂ ਜਸਵਾਲੀਏ ਰਣ ਭੂਮੀ ਵਿੱਚ ਆ ਗਏ। ਰਣਭੂਮੀ ਵਿੱਚ ਸੂਰਮਿਆਂ ਨੇ ਜੰਗ ਆਰੰਭ ਕਰ ਦਿੱਤਾ। ਸੂਰਮਿਆਂ ਦੇ ਮਨਾਂ ਵਿੱਚ ਕ੍ਰੋਧ ਕਰਕੇ ਜੰਗ ਸ਼ੁਰੂ ਹੋ ਗਿਆ।

ਕੋਪ ਭਰੇ ਦੋਊ ਦਿਸ ਭਟ ਭਾਰੇ॥
ਇਤੈ ਚੰਦੇਲ ਉਤੈ ਜਸ ਵਾਰੇ॥
ਢੋਲ ਨਗਾਰੇ ਬਜੇ ਅਪਾਰਾ॥
ਭੀਮ ਰੂਪ ਭੈਰੋਂ ਭਭਕਾਰਾ॥੫॥

ਸ਼ਬਦਾਰਥ : ਰੂਪ - ਭਿਆਨਕ ਰੂਪ।

ਭਾਵਾਰਥ : ਦੋਵੇਂ ਪਾਸਿਆਂ ਤੋਂ ਸੂਰਮੇ ਕ੍ਰੋਧ ਨਾਲ ਭਰ ਗਏ। ਇਧਰੋਂ ਚੰਦੇਲ ਸੂਰਮੇ ਅਤੇ ਉਧਰੋਂ ਜਸਵਾਲ ਸੂਰਮੇਂ ਕ੍ਰੋਧਿਤ ਹੋ ਉਠੇ। ਬਹੁਤ ਢੋਲ ਅਤੇ ਨਗਾਰੇ ਵੱਜੇ। ਬੜੇ ਭਿਆਨਕ ਰੂਪ ਵਾਲੇ ਭੈਰਉ ਦੇਵਤੇ ਨੇ ਗੱਜਣਾ ਸ਼ੁਰੂ ਕਰ ਦਿੱਤਾ।

## ਰਸਾਵਲ ਛੰਦ॥

ਧੁਣੰ ਢੋਲ ਬੱਜੇ॥ ਮਹਾਂ ਸੂਰ ਗੱਜੇ॥
ਕਰੇ ਸਸਤ੍ਰ ਘਾਵੰ॥ ਚੜੇ ਚਿਤ ਚਾਵੰ॥੬॥

ਸ਼ਬਦਾਰਥ : ਸੂਰ - ਸੂਰਵੀਰ, ਸੂਰਮੇਂ।

ਭਾਵਾਰਥ : ਢੋਲਾਂ ਦੀਆਂ ਅਵਾਜ਼ਾਂ ਹੋ ਰਹੀਆਂ ਹਨ ਅਤੇ ਸੂਰਮੇ ਮੈਦਾਨ ਵਿੱਚ ਗੱਜ ਰਹੇ ਹਨ। ਸ਼ਸਤ੍ਰਾਂ ਦੇ ਵਾਰ ਕਰ ਰਹੇ ਹਨ ਅਤੇ ਉਹਨਾਂ ਦੇ ਮਨ ਵਿੱਚ ਜੰਗ ਕਰਨ ਦਾ ਅਤਿ ਚਾਓ ਹੈ।

ਨ੍ਰਿਭੈ ਬਾਜੇ ਡਾਰੈ॥ ਪਰੱਘੇ ਪ੍ਰਹਾਰੈ॥
ਕਰੇ ਤੇਗ ਘਾਯੰ॥ ਚੜੇ ਚਿਤ ਚਾਯੰ॥੬॥

ਸ਼ਬਦਾਰਥ : ਬਾਜੇ - ਘੋੜੇ। ਪਰੱਘੇ - ਲੋਹੇ ਦੀ ਤਿੰਨ ਹੱਥ ਲੰਬੀ ਗਦਾ।

ਭਾਵਾਰਥ : ਸੂਰਮੇ ਨਿਡਰ ਹੋ ਕੇ ਘੋੜੇ ਦੋੜਾ ਰਹੇ ਹਨ। ਉਹ ਪਰਘੇ ਨਾਮੀ ਸ਼ਸ਼ਤ੍ਰਾਂ ਨੂੰ ਚਲਾ ਰਹੇ ਹਨ। ਉਹ ਤਲਵਾਰਾਂ ਨਾਲ ਵਾਰ ਕਰ ਰਹੇ ਹਨ ਅਤੇ ਉਹਨਾਂ ਦੇ ਦਿਲ ਉਤਸਾਹ ਨਾਲ ਭਰੇ ਹੋਏ ਹਨ।

ਬਕੈ ਮਾਰ ਮਾਰੰ॥ ਨ ਸੰਕਾ ਬਿਚਾਰੰ॥
ਰੁਲੇ ਤੱਛ ਮੁਛੰ॥ ਕਰੈ ਸੁਰਗ ਇਛੰ॥੮॥

ਸ਼ਬਦਾਰਥ : ਸੁਰਗ - ਸਵਰਗ।

ਭਾਵਾਰਥ : ਸੂਰਮੇ ਮਾਰੋ ਮਾਰੋ ਬੋਲਦੇ ਹਨ ਅਤੇ ਉਹਨਾਂਦੇ ਮਨਾਂ ਵਿਚ ਕਿਸੇ ਕਿਸਮ ਦੀ ਵੀ ਸ਼ੰਕਾ ਨਹੀਂ। ਕੱਟੇ ਵੱਢੇ ਯੋਧੇ ਰਣਭੂਮੀ ਵਿੱਚ ਰੁਲ ਰਹੇ ਹਨ। ਉਹਨਾਂ ਦੇ ਮਨ ਵਿੱਚ ਮਰ ਕੇ ਸਵਰਗ ਜਾਣ ਦੀ ਇੱਛਾ ਹੈ।

## ਦੋਹਰਾ॥

ਨੈਕ ਨ ਰਨ ਤੇ ਮੁਰਿ ਚਲੇ ਕਰੈ ਨਿਡਰ ਹ੍ਵੈ ਘਾਇ॥
ਗਿਰ ਗਿਰ ਪਰੈ ਪਵੰਗ ਤੇ ਬਰੇ ਬਰੰਗਨ ਜਾਇ॥੯॥

ਸ਼ਬਦਾਰਥ : ਨੈਕ - ਜਰਾ ਕੁ ਵੀ। ਪਵੰਗ - ਤੇਜ਼ ਚਾਲ ਵਾਲਾ ਘੋੜਾ। ਬਰੰਗਨ - ਅਪਸਰਾ।

ਭਾਵਾਰਥ : ਸੂਰਮੇ ਥੋੜਾ ਜਿਹਾ ਵੀ ਮੈਦਾਨ ਤੋਂ ਪਿੱਛੇ ਨਹੀਂ ਹਟਦੇ। ਨਿਡਰ ਹੋ ਕੇ ਇੱਕ ਦੂਸਰੇ ਨੂੰ ਜ਼ਖਮੀ ਕਰਦੇ ਹਨ। ਘੋੜਿਆਂ ਉੱਤੋਂ ਡਿਗ ਪੈਂਦੇ ਹਨ ਅਤੇ ਉਹਨਾਂ ਨੂੰ ਅਪਸਰਾਂ ਵਰ ਲੈਂਦੀਆਂ ਹਨ।

## ਚੌਪਈ॥

ਇਹ ਬਿਧਿ ਹੋਤ ਭਯੋ ਸੰਗ੍ਰਾਮਾ॥
ਜੂਝੇ ਚੰਦ ਨਰਾਇਨ ਨਾਮਾ॥
ਤਬ ਜੁਝਾਰ ਏਕਲ ਹੀ ਧਯੋ॥
ਬੀਰਨ ਘੇਰਿ ਦਸੋ ਦਿਸ ਲਯੋ॥੧੦॥

ਸ਼ਬਦਾਰਥ : ਸੰਗ੍ਰਾਮਾ - ਯੁੱਧ।

ਭਾਵਾਰਥ : ਇਸ ਤਰ੍ਹਾਂ ਬੜਾ ਭਿਆਨਕ ਯੁੱਧ ਹੋਇਆ। ਨਾਰਾਇਣ ਚੰਦ ਨਾਮ ਦਾ ਯੋਧਾ ਮਰ ਗਿਆ। ਉਦੋਂ ਜੁਝਾਰ ਸਿੰਘ ਇਕੱਲਾ ਹੀ ਲੜਨ ਨੂੰ ਚੱਲਿਆ। ਉਸ ਨੂੰ ਵਿਰੋਧੀ ਯੋਧਿਆਂ ਨੇ ਸਭ ਪਾਸੇ ਤੋਂ ਘੇਰ ਲਿਆ।

## ਦੋਹਰਾ॥

ਧਸਯੋ ਕਟਕ ਮੈ ਝਟਕ ਦੈ ਕਛੂ ਨ ਸੰਕ ਬਿਚਾਰ॥
ਗਾਹਤ ਭਯੋ ਸੁਭਟਨ ਬਡ ਬਾਹਤਿ ਭਯੋ ਹਥਿਆਰ॥੧੧॥

ਸ਼ਬਦਾਰਥ : ਕਟਕ - ਫੌਜ।

ਭਾਵਾਰਥ : ਜੁਝਾਰ ਸਿੰਘ ਬੜੀ ਫੁਰਤੀ ਨਾਲ ਸੈਨਾ ਵਿੱਚ ਜਾ ਵੜਿਆ। ਉਸ ਨੇ ਕਿਸੇ ਕਿਸਮ ਦੀ ਝਿਜਕ ਨਾ ਕੀਤੀ। ਉਸ ਨੇ ਬੜੇ ਬੜੇ ਸੂਰਮਿਆਂ ਨੂੰ ਲਤਾੜ ਦਿੱਤਾ ਅਤੇ ਹਥਿਆਰ ਚਲਾਉਂਦਾ ਰਿਹਾ।

## ਚੌਪਈ॥

ਇਹ ਬਿਧਿ ਘਨੇ ਘਰਨ ਕੌ ਗਾਰਾ॥
ਭਾਂਤਿ ਭਾਂਤਿ ਕੇ ਕਰੇ ਹਥਿਯਾਰਾ॥
ਚੁਨਿ ਚੁਨਿ ਬੀਰ ਪਖਰੀਆ ਮਾਰੇ॥
ਅੰਤਿ ਦੇਵਪੁਰ ਆਪ ਪਧਾਰੇ॥੧੨॥

ਸ਼ਬਦਾਰਥ : ਗਾਰਾ - ਗਾਲਿਆ। ਪਖਰੀਆ - ਘੋੜ ਸਵਾਰ।

ਭਾਵਾਰਥ : ਇਸ ਤਰ੍ਹਾਂ ਇਸ ਸੂਰਮੇ ਨੇ ਬਹੁਤ ਸਾਰੇ ਘਰਾਂ ਨੂੰ ਤਬਾਹ ਕਰ ਦਿੱਤਾ। ਉਸ ਨੇ ਤਰ੍ਹਾਂ-ਤਰ੍ਹਾਂ ਦੇ ਹਥਿਆਰਾਂ ਨਾਲ ਵਾਰ ਕਰਕੇ ਘੋੜ ਸਵਾਰ ਯੋਧੇ ਚੁਣ-ਚੁਣ ਕੇ ਮਾਰ ਦਿੱਤੇ ਅਤੇ ਅੰਤ ਆਪ ਵੀ ਸੁਰਗ ਪੁਰੀ ਨੂੰ ਸਿਧਾਰ ਗਿਆ।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਜੁਝਾਰ ਸਿੰਘ ਜੁੱਧ ਬਰਨਨੰ ਨਾਮ ਦ੍ਵਾਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ॥੧੨॥ ਅਫਜੂ॥੪੩੫॥*

ਇਥੇ ਸੁਹਣੇ ਬਚਿੱਤ੍ਰ ਨਾਟਕ ਗ੍ਰੰਥ ਦਾ ਜੁਝਾਰ ਸਿੰਘ ਦੇ ਪ੍ਰਸਿੱਧ ਜੰਗ ਨੂੰ ਵਰਣਨ ਕਰਨ ਵਾਲਾ ਬਾਰ੍ਹਵਾਂ ਅਧਿਆਇ ਸਮਾਪਤ ਹੈ। ਸ਼ੁਭ ਹੈ। ਹੋਰ ਛੰਦ ਮਿਲਾ ਕੇ ਕੁਲ ੪੩੫ ਛੰਦ ਇਥੋਂ ਆ ਚੁੱਕੇ ਹਨ।

## ਅਧਿਆਇ : ੧੩

### ਸ਼ਾਹਜਾਦੇ ਕੋ ਆਗਮਨ

ਮੁਸਲਮਾਨੀ ਫੌਜ ਦੀ ਬਾਰ ਬਾਰ ਹਾਰ ਜਾਣ ਦੀ ਖ਼ਬਰ ਸੁਣ ਕੇ, ਔਰੰਗਜ਼ੇਬ ਨੇ ਆਪਣੇ ਪੁੱਤਰ ਮੁਅੱਜ਼ਮ ਖਾਨ ਨੂੰ ਇਸ ਜੰਗ ਨੂੰ ਫਤੇ ਕਰਨ ਲਈ ਟੋਰਿਆ। ਸ਼ਹਿਜਾਦੇ ਦੇ ਆਗਮਨ ਦੀ ਖਬਰ ਸੁਣਕੇ ਕਈ ਕਾਇਰ ਲੋਕ ਪਹਾੜਾਂ ਵਿੱਚ ਜਾ ਕੇ ਛੁਪ ਗਏ। ਕਈ ਡਰਪੋਕ ਲੋਕਾਂ ਨੇ ਸਤਿਗੁਰੂ ਜੀ ਨੂੰ ਵੀ ਡਰਾਉਣ ਦੀ ਕੋਸ਼ਸ਼ ਕੀਤੀ ਅਤੇ ਸਲਾਹ ਦਿੱਤੀ ਕਿ ਉਹ ਵੀ ਉਸ ਤੂਫਾਨ ਤੋਂ ਡਰ ਕੇ ਕਿਸੇ ਹੋਰ ਥਾਂ ਤੇ ਚਲੇ ਜਾਣ। ਮੁਅੱਜ਼ਮ ਖਾਨ ਆਪ ਤੇ ਲਾਹੌਰ ਚਲਾ ਗਿਆ ਅਤੇ ਇਕ ਅਹਿਦੀਏ ਨੂੰ ਅਨੰਦਪੁਰ ਸਾਹਿਬ ਭੇਜ ਦਿੱਤਾ। ਉਹ ਅਹਿਲਕਾਰ ਬੜੇ ਨੇਕ ਸੁਭਾਅ ਦਾ ਸੀ। ਉਹ ਵੀ ਗੁਰੂ ਗੋਬਿੰਦ ਸਿੰਘ ਜੀ ਦੀ ਨਗਰੀ ਪਹੁੰਚ ਕੇ ਉਹਨਾਂ ਕੋਲੋਂ ਬਹੁਤ ਪ੍ਰਭਾਵਿਤ ਹੋਇਆ। ਉਸਨੇ ਬੇਮੁਖਾਂ ਦੇ ਸਾਰੇ ਘਰ ਢਾਹ ਦਿੱਤੇ ਅਤੇ ਉਹਨਾਂ ਨੂੰ ਸਜਾਵਾਂ ਦਿੱਤੀਆਂ ਅਤੇ ਉਹਨਾਂ ਬੇਮੁਖਾਂ ਨੂੰ ਸੋਧ ਕੇ ਵਾਪਸ ਚਲਾ ਗਿਆ। ਇਸ ਤੋਂ ਬਾਅਦ ਔਰੰਗਜ਼ੇਬ ਨੇ ਆਪਣੇ ਕੋਲੋਂ ਚਾਰ ਅਹੁਦੀਏ ਹੋਰ ਭੇਜੇ। ਉਹਨਾਂ ਨੇ ਜਿਹੜੇ ਬੇਮੁਖ ਹੋਰ ਬਚ ਗਏ ਸਨ ਉਹਨਾਂ ਦੇ ਘਰਾਂ ਨੂੰ ਉਜਾੜ ਦਿੱਤਾ, ਸਜਾਵਾਂ ਦਿੱਤੀਆਂ ਅਤੇ ਵਾਪਸ ਪਰਤ ਗਏ। ਸਤਿਗੁਰੂ ਜੀ ਨੇ ਅਕਾਲ ਪੁਰਖ ਪ੍ਰਭੂ ਦਾ ਸ਼ੁਕਰਾਨਾ ਕੀਤਾ, ਕਿ ਉਹਨਾਂ ਆਪ ਉਹਨਾਂ ਦੀ ਰੱਖਿਆ ਕੀਤੀ ਹੈ। ਇਸ ਅਧਿਆਇ ਵਿੱਚ ੨੨ ਚਉਪਈਆਂ, ੧ ਦੋਹਰਾ, ਅਤੇ ੨ ਚਾਰਣੀ ਦੋਹਰੇ ਮਿਲਾ ਕੇ ਕੁਲ ੨੫ ਛੰਦ ਹਨ।

### ਸਹਜਾਦੇ ਕੋ ਆਗਮਨ ਮੱਦ੍ਰ ਦੇਸ॥

ਹੁਣ ਦੂਨ ਦੇਸ਼ ਵਿੱਚ ਸਾਹਜਾਦੇ ਦਾ ਆਉਣਾ ਦੱਸਦੇ ਹਾਂ।

### ਚੌਪਈ॥

**ਇਹ ਬਿਧਿ ਸੋ ਬਧ ਭਯੋ ਜੁਝਾਰਾ॥**
**ਆਨ ਬਸੇ ਤਬ ਧਾਮ ਲੁਝਾਰਾ॥**
**ਤਬ ਅਉਰੰਗ ਮਨ ਮਾਹਿ ਰਿਸਾਵਾ॥**
**ਮੱਦ੍ਰ ਦੇਸ ਕੋ ਪੂਤ ਪਠਾਵਾ॥੧॥**

**ਸ਼ਬਦਾਰਥ** : ਬਧ - ਮਾਰਿਆ ਗਿਆ। ਜੁਝਾਰ - ਜੁਝਾਰ ਸਿੰਘ ਹਾਡਾ। ਜੁਝਾਰਾ - ਲੜਾਕੇ ਯੋਧੇ। ਅਉਰੰਗ - ਔਰੰਗਜ਼ੇਬ। ਪੂਤ - ਸ਼ਾਹਜਾਦਾ ਮੁਅੱਜ਼ਿਮ ਸ਼ਾਹ।

**ਭਾਵਾਰਥ** : ਇਸ ਤਰ੍ਹਾਂ ਯੁੱਧ ਵਿੱਚ ਜੁਝਾਰ ਸਿੰਘ ਮਾਰਿਆ ਗਿਆ ਅਤੇ ਯੋਧੇ ਆਪਣੇ-ਆਪਣੇ ਘਰਾਂ ਵਿੱਚ ਵਾਪਸ ਆ ਗਏ। ਉਸ ਵੇਲੇ ਔਰੰਗਜ਼ੇਬ ਮਨ ਵਿੱਚ ਬੜਾ ਕ੍ਰੋਧਵਾਨ ਹੋਇਆ ਅਤੇ ਪਹਾੜ ਦੇਸ਼ ਵੱਲ ਆਪਣਾ ਪੁੱਤਰ ਭੇਜਿਆ।

**ਤਿੱਹ ਆਵਤ ਸਭ ਲੋਕ ਡਰਾਨੇ॥**
**ਬਡੇ ਬਡੇ ਗਿਰ ਹੇਰ ਲੁਕਾਨੇ॥**
**ਹਮਹੂੰ ਲੋਗਨ ਅਧਿਕ ਡਰਾਯੋ॥**
**ਕਾਲ ਕਰਮ ਕੋ ਮਰਮ ਨ ਪਾਯੋ॥੨॥**

**ਸ਼ਬਦਾਰਥ** : ਗਿਰ - ਪਰਬਤ। ਹੇਰ - ਵੇਖਕੇ, ਲੱਭਕੇ। ਕਰਮ - ਕੌਤਕ। ਮਰਮ - ਭੇਦ।

**ਭਾਵਾਰਥ** : ਸ਼ਾਹਜ਼ਾਦੇ ਦੇ ਆਉਣ ਨਾਲ ਸਾਰੇ ਲੋਕ ਡਰ ਗਏ ਅਤੇ ਵੱਡੇ-ਵੱਡੇ ਪਹਾੜ ਲੱਭਕੇ ਉਹਨਾਂ ਵਿੱਚ ਜਾ ਲੁਕੇ। ਮੈਨੂੰ (ਗੁਰੂ ਗੋਬਿੰਦ ਸਿੰਘ ਜੀ ਨੂੰ) ਵੀ ਲੋਕਾਂ ਨੇ ਬਹੁਤ ਡਰਾਇਆ, ਪਰ ਉਸ ਅਕਾਲ ਪੁਰਖ ਪ੍ਰਭੂ ਦੀ ਗਤਿ ਦਾ ਕੋਈ ਵੀ ਭੇਦ ਨਹੀਂ ਪਾ ਸਕਦਾ।

**ਕਿਤਕ ਲੋਕ ਤਜਿ ਸੰਗਿ ਸਿਧਾਰੇ॥**
**ਜਾਇ ਬਸੇ ਗਿਰਵਰ ਜੱਹ ਭਾਰੇ॥**
**ਚਿਤ ਮੂਜੀਯਨ ਕੋ ਅਧਿਕ ਡਰਾਨਾ॥**
**ਤਿਨੈ ਉਬਾਰ ਨ ਅਪਨਾ ਜਾਨਾ॥੩॥**

**ਸ਼ਬਦਾਰਥ** : ਗਿਰਵਰ - ਵੱਡੇ ਪਰਬਤ। ਮੂਜੀਯਨ - ਕਾਇਰ, ਬੁਜ਼ਦਿਲ। ਉਬਾਰ - ਬਚਾਉ।

**ਭਾਵਾਰਥ** : ਕਈ ਲੋਕ ਡਰਦਿਆਂ ਹੋਇਆਂ ਸਾਡਾ (ਗੁਰੂ ਗੋਬਿੰਦ ਸਿੰਘ ਜੀ ਦਾ) ਸਾਥ ਵੀ ਛੱਡ ਗਏ। ਜਿੱਥੇ ਭਾਰੀ ਪਹਾੜ ਸਨ ਉੱਥੇ ਜਾ ਵਸੇ। ਉਹਨਾਂ ਕਾਇਰ ਲੋਕਾਂ ਦਾ ਮਨ ਬਹੁਤ ਡਰ ਗਿਆ। ਉਹਨਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਵਿੱਚ ਰਹਿਣਾ ਸੁਰੱਖਿਅਤ ਨਾ ਸਮਝਿਆ।

**ਤਬ ਅਉਰੰਗ ਜੀਅ ਮਾਂਝ ਰਿਸਾਏ॥**
**ਏਕ ਅਹਦੀਆ ਈਹਾਂ ਪਠਾਏ॥**
**ਹਮ ਤੇ ਭਾਜਿ ਬਿਮੁਖ ਜੇ ਗਏ॥**
**ਤਿਨਕੇ ਧਾਮ ਗਿਰਾਵਤ ਭਏ॥੪॥**

**ਸ਼ਬਦਾਰਥ** : ਜੀਅ - ਦਿਲ ਵਿੱਚ।

**ਭਾਵਾਰਥ** : ਉਸ ਵੇਲੇ ਔਰੰਗਜ਼ੇਬ ਨੇ ਆਪਣੇ ਮਨ ਵਿੱਚ ਬਹੁਤ ਗੁੱਸਾ ਕੀਤਾ। ਉਸਨੇ ਆਪਣਾ ਇਕ ਅਹਿਲਕਾਰ ਅਨੰਦਪੁਰ ਸਾਹਿਬ ਵਲ ਭੇਜਿਆ। ਜਿਹੜੇ ਲੋਕ ਸਾਥੋਂ (ਗੁਰੂ ਗੋਬਿੰਦ ਸਿੰਘ ਜੀ) ਬੇਮੁਖ ਹੋ ਕੇ ਭੱਜ ਗਏ ਸਨ, ਉਸ ਅਹਿਲਕਾਰ ਨੇ ਉਹਨਾਂ ਸਾਰਿਆਂ ਦੇ ਘਰ ਢਾਅ ਦਿੱਤੇ।

**ਜੇ ਅਪਨੇ ਗੁਰ ਤੇ ਮੁਖ ਫਿਰ ਹੈ॥**
**ਈਹਾਂ ਊਹਾਂ ਤਿਨਕੇ ਗ੍ਰਿਹ ਗਿਰ ਹੈ॥**
**ਇਹਾਂ ਉਪਹਾਸ ਨ ਸੁਰਪੁਰ ਬਾਸਾ॥**
**ਸਭ ਬਾਤਨ ਤੇ ਰਹੈ ਨਿਰਾਸਾ॥੫॥**

ਸ਼ਬਦਾਰਥ : ਉਪਹਾਸ - ਮਖੌਲ। ਸੁਰਪੁਰ - ਸਵਰਗ।

ਭਾਵਾਰਥ : ਜਿਹੜੇ ਮਨੁੱਖ ਆਪਣੇ ਗੁਰੂ ਤੋਂ ਮੁੱਖ ਫੇਰ ਲੈਂਦੇ ਹਨ, ਭਾਵ ਬੇਮੁੱਖ ਹੋ ਜਾਂਦੇ ਹਨ ਉਹਨਾਂ ਲੋਕਾਂ ਦੇ ਘਰ ਲੋਕ ਪਰਲੋਕ ਵਿੱਚ ਗਿਰ ਜਾਣਗੇ। ਇੱਥੇ ਸਾਰੇ ਲੋਕ ਉਹਨਾਂਦਾ ਮਖੌਲ ਉਡਾਉਣਗੇ ਅਤੇ ਸਵਰਗਾਂ ਵਿੱਚ ਵੀ ਉਹਨਾਂ ਨੂੰ ਕੋਈ ਥਾਂ ਟਿਕਾਣਾ ਨਹੀਂ ਮਿਲੇਗਾ। ਉਹ ਬੇਮੁੱਖ ਸਾਰਿਆਂ ਪਾਸਿਆਂ ਤੋਂ ਨਿਰਾਸ ਹੀ ਰਹਿੰਦੇ ਹਨ।

ਦੂਖ ਭੂਖ ਤਿਨ ਕੋ ਰਹੈ ਲਾਗੀ॥
ਸੰਤ ਸੇਵ ਤੇ ਜੋ ਹੈ ਤਿਆਗੀ॥
ਜਗਤ ਬਿਖੈ ਕੋਈ ਕਾਮ ਨ ਸਰਹੀ॥
ਅੰਤਹਿ ਕੁੰਡ ਨਰਕ ਕੀ ਪਰਹੀ॥੬॥

ਸ਼ਬਦਾਰਥ : ਦੂਖ - ਦੁੱਖ। ਭੂਖ - ਭੁੱਖ।

ਭਾਵਾਰਥ : ਉਹਨਾਂ ਬੇਮੁੱਖਾਂ ਨੂੰ ਹਮੇਸ਼ਾ ਦੁੱਖ-ਭੁੱਖ ਸਤਾਉਂਦੀ ਰਹਿੰਦੀ ਹੈ। ਜੋ ਸੰਤਾਂ ਦੀ ਸੰਗਤ ਤਿਆਗ ਦਿੰਦੇ ਹਨ, ਉਹਨਾਂ ਦਾ ਕੋਈ ਵੀ ਕੰਮ ਸੰਸਾਰ ਵਿੱਚ ਪੂਰਾ ਨਹੀਂ ਹੁੰਦਾ। ਅੰਤ ਵਿਚ ਉਹ ਨਰਕਾਂ ਦੀ ਅੱਗ ਵਿੱਚ ਸੜਦੇ ਹਨ।

ਤਿਨ ਕੋ ਸਦਾ ਜਗਤ ਉਪਹਾਸਾ॥
ਅੰਤਹਿ ਕੁੰਡ ਨਰਕ ਕੀ ਬਾਸਾ॥
ਗੁਰ ਪਗ ਤੇ ਜੋ ਬੇਮੁਖ ਸਿਧਾਰੇ॥
ਈਹਾਂ ਊਹਾਂ ਤਿਨਕੇ ਮੁਖ ਕਾਰੇ॥੭॥

ਸ਼ਬਦਾਰਥ : ਉਪਹਾਸ - ਮਖੌਲ। ਗੁਰ ਪਗ - ਗੁਰੂ ਜੀ ਦੇ ਚਰਨ।

ਭਾਵਾਰਥ : ਇਹੋ ਜਹੇ ਬੇਮੁੱਖਾਂ ਦਾ ਸਾਰਾ ਸੰਸਾਰ ਮਖੌਲ ਉਡਾਉਂਦਾ ਹੈ। ਅੰਤ ਵਿੱਚ ਉਹਨਾਂ ਦਾ ਨਰਕਾਂ ਵਿੱਚ ਨਿਵਾਸ ਹੁੰਦਾ ਹੈ। ਜੋ ਆਪਣੇ ਗੁਰੂ ਦੇ ਚਰਨਾਂ ਤੋਂ ਬੇਮੁੱਖ ਹੋ ਕੇ ਜਾਂਦੇ ਹਨ, ਉਹਨਾਂ ਦੇ ਮੂੰਹ ਲੋਕ ਪਰਲੋਕ ਵਿੱਚ ਕਾਲੇ ਹੁੰਦੇ ਹਨ।

ਪੁਤ੍ਰ ਪਉਤ੍ਰ ਤਿਨਕੇ ਨਹੀ ਫਰੈ॥
ਦੁਖ ਦੇ ਮਾਤ ਪਿਤਾ ਕੋ ਮਰੈ॥
ਗੁਰ ਦੋਖੀ ਸਗ ਕੀ ਮ੍ਰਿਤ ਪਾਵੈ॥
ਨਰਕ ਕੁੰਡ ਡਾਰੇ ਪਛੁਤਾਵੈ॥੮॥

ਸ਼ਬਦਾਰਥ : ਪੁਤ੍ਰ ਪਉਤ੍ਰ - ਪੁੱਤਰ ਪੋਤਰੇ। ਫਰੈ - ਵਧਦੇ ਫੁਲਦੇ। ਗੁਰ ਦੋਖੀ - ਗੁਰੂ ਦੇ ਵਿਰੋਧੀ। ਸਗ - ਕੁੱਤਾ।

ਭਾਵਾਰਥ : ਉਹਨਾਂ ਬੇਮੁੱਖਾਂ ਦੇ ਪੁੱਤਰ ਪੋਤਰੇ ਨਹੀਂ ਫਲਦੇ। ਉਹ ਆਪਣੇ ਮਾਤਾ ਪਿਤਾ ਨੂੰ ਦੁੱਖ ਦੇ ਕੇ ਮਰਦੇ ਹਨ। ਗੁਰੂ ਦਾ ਵਿਰੋਧ ਕਰਨ ਵਾਲਾ ਕੁੱਤੇ ਦੀ ਮੌਤੇ ਮਰਦਾ ਹੈ। ਉਹਨਾਂ ਨੂੰ ਨਰਕਾਂ ਦੀ ਅਗਨੀ ਵਿੱਚ ਸੁਟਿਆ ਜਾਂਦਾ ਹੈ ਅਤੇ ਫਿਰ ਉਹ ਪਛਤਾਉਂਦੇ ਹਨ।

ਬਾਬੇ ਕੇ ਬਾਬਰ ਕੇ ਦੋਊ॥
ਆਪ ਕਰੇ ਪਰਮੇਸਰ ਸੋਊ॥
ਦੀਨ ਸਾਹ ਇਨਕੋ ਪਹਿਚਾਨੋ॥
ਦੁਨੀ ਪੱਤਿ ਉਨਕੋ ਅਨੁਮਾਨੋ॥੯॥

ਸ਼ਬਦਾਰਥ : ਬਾਬੇ - ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਸ। ਬਾਬਰ - ਬਾਬਰ ਬਾਦਸ਼ਾਹ ਦੇ ਤਖ਼ਤੇ ਦਾ ਵਾਰਸ। ਸ਼ਾਹ - ਧਰਮ ਦੇ ਬਾਦਸ਼ਾਹ-ਸੱਚੇ ਪਾਤਸ਼ਾਹ। ਦੁਨੀ ਪਤੀ - ਦੁਨੀਆ ਦੇ ਬਾਦਸ਼ਾਹ ਸੁਆਮੀ ਹਾਕਮ।

ਭਾਵਾਰਥ : ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਸ ਅਤੇ ਬਾਬਰ ਬਾਦਸ਼ਾਹ ਦੀ ਗੱਦੀ ਦੇ ਹੁਕਮਰਾਨ, ਇਹ ਦੋਵੇਂ ਅਕਾਲ ਪੁਰਖ ਨੇ ਆਪ ਹੀ ਉਤਪੰਨ ਕੀਤੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉੱਤਰਾਧਿਕਾਰੀ ਨੂੰ ਧਰਮ ਦੇ ਮਾਲਕ ਕਰਕੇ ਜਾਣੋਂ ਅਤੇ ਬਾਬਰ ਦੇ ਹੁਕਮਰਾਨਾਂ ਨੂੰ ਧਨ ਦੇ ਮਾਲਕ ਜਾਣੋਂ।

ਜੋ ਬਾਬੇ ਕੋ ਦਾਮ ਨ ਦੈ ਹੈ॥
ਤਿਨਤੇ ਗਹਿ ਬਾਬਰ ਕੇ ਲੇ ਹੈ॥
ਦੇ ਦੇ ਤਿਨ ਕੋ ਬਡੀ ਸਜਾਇ॥
ਪੁਨਿ ਲੈ ਹੈ ਗ੍ਰਿਹ ਲੂਟਿ ਬਨਾਇ॥੧੦॥

ਸ਼ਬਦਾਰਥ : ਦਾਮ - ਮਾਇਆ। ਜਾਹਿ - ਜ਼ਬਰਦਸਤੀ ਨਾਲ।

ਭਾਵਾਰਥ : ਜਿਹੜੇ ਪੁਰਖ ਗੁਰੂ-ਘਰ ਲਈ ਮਾਇਆ ਨਹੀਂ ਦੇਣਗੇ, ਉਹਨਾਂ ਤੋਂ ਬਾਬਰ ਦੇ ਹੁਕਮਰਾਨ ਜ਼ਬਰਦਸਤੀ ਖੋਹ ਲੈਣਗੇ। ਉਹਨਾਂ ਨੂੰ ਬਹੁਤ ਸਜ਼ਾਵਾਂ ਦੇ ਦੇਕੇ ਉਹਨਾਂ ਦੇ ਘਰਾਂ ਨੂੰ ਚੰਗੀ ਤਰ੍ਹਾਂ ਲੁੱਟ ਲੈਣਗੇ।

ਜਬ ਹ੍ਵੈ ਹੈ ਬੇਮੁਖ ਬਿਨਾ ਧਨ॥
ਤਬ ਚੜਿ ਹੈ ਸਿੱਖਨ ਕਹ ਮਾਂਗਨ॥
ਜੇ ਜੇ ਸਿੱਖ ਤਿਨੈ ਧਨ ਦੈ ਹੈ॥
ਲੂਟਿ ਮਲੇਛ ਤਿਨੂ ਕੋ ਲੈ ਹੈ॥੧੧॥

ਸ਼ਬਦਾਰਥ : ਸਿਖਨ - ਸਿੱਖਾਂ ਪਾਸੋਂ।

ਭਾਵਾਰਥ : ਜਦੋਂ ਬੇਮੁੱਖ ਧਨਹੀਨ ਹੋ ਜਾਣਗੇ, ਤਾਂ ਫਿਰ ਉਹ ਸਿੱਖਾਂ ਕੋਲੋਂ ਮੰਗਣ ਲਈ ਟੁਰ ਪੈਣਗੇ। ਜਿਹੜੇ-ਜਿਹੜੇ ਸਿੱਖ ਉਹਨਾਂ ਬੇਮੁੱਖਾਂ ਨੂੰ ਧਨ ਦੇਣਗੇ, ਉਹਨਾਂ ਧਨ ਦੇਣ ਵਾਲਿਆਂ ਨੂੰ ਵੀ ਮਲੇਛ ਤੁਰਕ ਲੁੱਟ ਲੈਣਗੇ।

ਜਬ ਹੁਇ ਹੈ ਤਿਨ ਦਰਬ ਬਿਨਾਸਾ॥
ਤਬ ਧਰਿ ਹੈ ਨਿਜ ਗੁਰ ਕੀ ਆਸਾ॥
ਜਬ ਤੇ ਗੁਰ ਦਰਸਨ ਕੋ ਐ ਹੈਂ॥
ਤਬ ਤਿਨਕੋ ਗੁਰ ਮੁਖ ਨ ਲਗੈ ਹੈਂ॥੧੨॥

ਸ਼ਬਦਾਰਥ : ਦਰਬ - ਧਨ। ਬਿਨਾਸ - ਖ਼ਤਮ ਹੋ ਜਾਣਾ।

ਭਾਵਾਰਥ : ਜਦੋਂ ਉਹਨਾਂ ਦਾ ਸਾਰਾ ਧਨ ਨਾਸ ਹੋ ਜਾਵੇਗਾ, ਉਦੋਂ ਉਹ ਆਪਣੇ ਗੁਰੂ ਦੀ ਆਸ ਰਖਣਗੇ। ਉਦੋਂ ਇਹ ਧਨ ਹੀਨ ਹੋਏ ਬੇਮੁੱਖ, ਗੁਰੂ ਦੇ ਦਰਸ਼ਨ ਕਰਨ ਲਈ ਜਾਣਗੇ। ਉਸ ਵੇਲੇ ਗੁਰੂ ਜੀ ਉਹਨਾਂ ਨੂੰ ਆਪਣੇ ਮੂੰਹ ਨਹੀਂ ਲਗਾਉਣਗੇ।

ਬਿਦਾ ਬਿਨਾ ਜੈ ਹੈਂ ਤਬ ਧਾਮੰ॥
ਸਰਿ ਹੈ ਕੋਈ ਨ ਤਿਨਕੋ ਕਾਮੰ॥
ਗੁਰ ਦਰ ਢੋਈ ਨ ਪ੍ਰਭ ਪੁਰ ਵਾਸਾ॥
ਦਹੂੰ ਠਉਰ ਤੇ ਰਹੇ ਨਿਰਾਸਾ॥੧੩॥

ਸ਼ਬਦਾਰਥ : ਬਿਦਾ ਬਿਨਾ - ਆਗਿਆ ਲਏ ਬਿਨਾ। ਦੁਹੂੰ ਠਉਰ - ਹਲਤ ਪਲਤ, ਲੋਕ ਪਰਲੋਕ।

ਭਾਵਾਰਥ : ਉਸ ਵੇਲੇ ਉਹ ਗੁਰੂ ਤੋਂ ਆਗਿਆ ਲਏ ਬਿਨਾ ਹੀ, ਆਪਣੇ ਘਰਾਂ ਨੂੰ ਵਾਪਸ ਚਲੇ ਜਾਣਗੇ। ਉਹਨਾਂ ਦਾ ਕੋਈ ਵੀ ਕੰਮ ਪੂਰਾ ਨਹੀਂ ਹੁੰਦਾ। ਨਾ ਹੀ ਉਹਨਾਂ ਨੂੰ ਗੁਰੂ ਦੇ ਘਰ ਵਿੱਚ ਕੋਈ ਆਸਰਾ ਹੋਵੇਗਾ, ਅਤੇ ਨਾ ਹੀ ਉਸ ਅਕਾਲ ਪੁਰਖ ਪ੍ਰਭੂ ਦੀ ਪੁਰੀ ਵਿੱਚ ਨਿਵਾਸ ਮਿਲੇਗਾ। ਉਹ ਦੋਵਾਂ ਥਾਵਾਂ ਤੇ ਨਿਰਾਸ ਰਹਿਣਗੇ।

ਜੇ ਜੇ ਗੁਰ ਚਰਨਨ ਰਤ ਹ੍ਵੈ ਹੈਂ॥
ਤਿਨ ਕੋ ਕਸਟਿ ਨ ਦੇਖਨ ਪੈ ਹੈਂ॥
ਰਿੱਧ ਸਿੱਧ ਤਿਨ ਕੇ ਗ੍ਰਿਹ ਮਾਹੀਂ॥
ਪਾਪ ਤਾਪ ਛ੍ਵੈ ਸਕੈ ਨ ਛਾਹੀਂ॥੧੪॥

ਸ਼ਬਦਾਰਥ : ਰਤ - ਜੁੜੇ। ਕਸਟਿ - ਦੁੱਖ। ਪਾਪ - ਮੰਦੇ ਕੰਮ। ਤਾਪ - ਦੁੱਖ-ਤਕਲੀਫ।

ਭਾਵਾਰਥ : ਜਿਹੜੇ-ਜਿਹੜੇ ਗੁਰੂ ਜੀ ਦੇ ਚਰਨਾਂ ਨਾਲ ਜੁੜੇ ਰਹਿਣਗੇ, ਉਹਨਾਂ ਨੂੰ ਕਿਸੇ ਕਿਸਮ ਦੇ ਕਸ਼ਟ ਨਹੀਂ ਹੁੰਦੇ। ਉਹਨਾਂ ਦੇ ਘਰਾਂ ਵਿੱਚ ਰਿੱਧੀਆਂ-ਸਿੱਧੀਆਂ ਰਹਿਣਗੀਆਂ ਅਤੇ ਉਹਨਾਂ ਦੀ ਛਾਂ ਨੂੰ ਵੀ ਕਿਸੇ ਕਿਸਮ ਦਾ ਦੁੱਖ ਸੰਤਾਪ ਛੂਹ ਨਹੀਂ ਸਕਦਾ।

ਤਿੱਹ ਮਲੇਛ ਛ੍ਵੈ ਹੈ ਨਹੀ ਛਾਹਾਂ॥
ਅਸਟ ਸਿੱਧ ਹ੍ਵੈ ਹੈ ਘਰਿ ਮਾਹਾਂ॥
ਹਾਸ ਕਰਤ ਜੋ ਉਦਮ ਉਠੈ ਹੈ॥
ਨਵੌਨਿਧਿ ਤਿਨ ਕੇ ਘਰਿ ਐ ਹੈ॥੧੫॥

ਸ਼ਬਦਾਰਥ : ਅਸ਼ਟ - ਅੱਠ। ਨਵੌ ਨਿਧਿ - ਨੌ ਨਿਧੀਆਂ। ਹਾਸ ਕਰਤ - ਸਹਜ ਸੁਭਾ ਹੀ।

ਭਾਵਾਰਥ : ਦੁਸ਼ਟ ਹੁਕਮਰਾਨ ਉਹਨਾਂ ਦੇ ਪਰਛਾਵੇਂ ਨੂੰ ਵੀ ਨਹੀਂ ਛੂਹ ਸਕਦੇ। ਉਹਨਾਂ ਦੇ ਘਰਾਂ ਵਿੱਚ ਅੱਠੇ ਸਿਧੀਆਂ ਹੋਣਗੀਆਂ। ਜੋ ਕੋਈ ਉੱਦਮ ਉਹ ਸਹਿਜ ਸੁਭਾ ਵੀ ਕਰਨਗੇ, ਤਾਂ ਵੀ ਉਹਨਾਂ ਦੇ ਘਰਾਂ ਵਿੱਚ ਨੌਂ ਨਿਧੀਆਂ ਆ ਜਾਣਗੀਆਂ।

ਮਿਰਜਾ ਬੇਗ ਹੁਤੋ ਤਿਹ ਨਾਮੰ॥
ਜਿਨ ਢਾਹੇ ਬੇਮੁਖਨ ਕੇ ਧਾਮੰ॥
ਸਭ ਸਨਮੁਖ ਗੁਰ ਆਪ ਬਚਾਏ॥
ਤਿਨਕੇ ਬਾਰ ਨ ਬਾਂਕਨ ਪਾਏ॥੧੬॥

ਸ਼ਬਦਾਰਥ : ਸਨਮੁੱਖ - ਗੁਰੂ ਜੀ ਦੀ ਸੇਵਾ ਵਿੱਚ ਰਹਿਣ ਵਾਲੇ ਸਿੱਖ। ਬਾਰ - ਰੋਮ-ਵਾਲ। ਬਾਂਕਨ - ਵਿੰਗੇ।

ਭਾਵਾਰਥ : ਉਸ ਅਹਿਲਕਾਰ ਦਾ ਨਾਮ ਮਿਰਜ਼ਾਬੇਗ ਸੀ, ਜਿਸਨੇ ਬੇਮੁੱਖਾਂ ਦੇ ਘਰਾਂ ਨੂੰ ਢਾਹਿਆ ਸੀ। ਗੁਰੂ ਜੀ ਦੀ ਹਜ਼ੂਰੀ ਵਿੱਚ ਰਹਿਣ ਵਾਲੇ ਸਿੱਖ, ਗੁਰੂ ਜੀ ਨੇ ਆਪ ਹੀ ਬਚਾ ਲਏ ਸਨ ਅਤੇ ਉਹਨਾਂ ਦਾ ਵਾਲ ਤੱਕ ਵੀ ਵਿੰਗਾ ਨਾ ਹੋਇਆ।

ਉਤ ਅਉਰੰਗ ਜੀਯ ਅਧਿਕ ਰਿਸਾਯੋ॥
ਚਾਰ ਅਹਦੀਯਨ ਅਉਰ ਪਠਾਯੋ॥
ਜੇ ਬੇਮੁਖ ਤਾਂਤੇ ਬਚਿ ਆਏ॥
ਤਿਨਕੇ ਗ੍ਰਿਹ ਪੁਨਿ ਇਨੈ ਗਿਰਾਏ॥੧੭॥

ਸ਼ਬਦਾਰਥ : ਤਾਂਤੇ - ਮਿਰਜ਼ਾਬੇਗ। ਇਨੈ - ਨਵੇਂ ਅਹਿਦੀਆਂ ਨੇ।

ਭਾਵਾਰਥ : ਉਧਰ ਔਰੰਗਜ਼ੇਬ ਦਿਲ ਵਿੱਚ ਬਹੁਤ ਕ੍ਰੋਧਵਾਨ ਹੋਇਆ। ਉਸ ਨੇ ਚਾਰ ਅਹਿਲਕਾਰ ਹੋਰ ਭੇਜ ਦਿੱਤੇ। ਜਿਹੜੇ ਬੇਮੁੱਖ ਉਸ ਮਿਰਜ਼ਾਬੇਗ ਤੋਂ ਬਚ ਗਏ ਸਨ, ਉਹਨਾਂ ਦੇ ਘਰਾਂ ਨੂੰ ਇਹਨਾਂ ਅਹਿਲਕਾਰਾਂ ਨੇ ਗਿਰਾ ਦਿੱਤਾ।

ਜੇ ਤਜਿ ਭਜੇ ਹੁਤੇ ਗੁਰ ਆਨਾ॥
ਤਿਨ ਪੁਨਿ ਗੁਰੂ ਅਹਦੀਅਹਿ ਜਾਨਾ॥
ਮੂਤ੍ਰ ਡਾਰ ਤਿਨ ਸੀਸ ਮੁੰਡਾਏ॥
ਪਾਹੁਰਿ ਜਾਨਿ ਗ੍ਰਿਹਹਿ ਲੈ ਲਾਏ॥੧੮॥

ਸ਼ਬਦਾਰਥ : ਜੇ - ਜਿਹੜੇ। ਆਨਾ - ਹੋਰ ਥਾਂ ਤੇ। ਪਾਹੁਰਿ - ਪਾਹੁਲ। ਗ੍ਰਿਹਹਿ - ਘਰਾਂ ਨੂੰ।

ਭਾਵਾਰਥ : ਜਿਹੜੇ ਗੁਰੂ ਜੀ ਦੀ ਸ਼ਰਨ ਛੱਡਕੇ ਹੋਰ ਥਾਵਾਂ ਤੇ ਭੱਜੇ ਸਨ, ਉਹਨਾਂ ਨੇ ਅਹਿਲਕਾਰਾਂ ਨੂੰ ਹੀ ਆਪਣਾ ਗੁਰੂ ਸਮਝ ਲਿਆ ਹੋਣਾ ਹੈ। ਉਹਨਾਂ ਦੇ ਸਿਰਾਂ ਵਿੱਚ ਪਿਸ਼ਾਬ ਪਾ ਕੇ ਸਿਰ ਮੁੰਨ ਦਿੱਤੇ, ਇਂਜ ਕਹਿ ਲਵੋ ਕਿ ਉਹ ਪਾਹੁਲ ਲੈ ਕੇ ਆਪਣੇ ਘਰਾਂ ਨੂੰ ਵਾਪਸ ਆ ਗਏ।

ਜੇ ਜੇ ਭਾਜ ਹੁਤੇ ਬਿਨੁ ਆਇਸੁ॥
ਕਹੋ ਅਹਦੀਅਹਿ ਕਿਨੈ ਬਤਾਇਸੁ॥
ਮੂੰਡ ਮੂੰਡਿ ਕਰਿ ਸਹਰਿ ਫਿਰਾਏ॥
ਕਾਰ ਭੇਟ ਜਨੁ ਲੈਨ ਸਿਧਾਏ॥੧੯॥

ਸ਼ਬਦਾਰਥ : ਆਇਸ - ਆਗਿਆ। ਮੂੰਡ - ਸਿਰ। ਮੂੰਡਿ-ਮੁੰਨ ਕੇ।

ਭਾਵਾਰਥ : ਜਿਹੜੇ-ਜਿਹੜੇ ਬੇਮੁੱਖ ਗੁਰੂ ਜੀ ਦੀ ਆਗਿਆ ਤੋਂ ਬਿਨਾਂ ਭੱਜ ਗਏ ਸਨ, ਦੱਸੋ ਉਹਨਾਂ ਬਾਰੇ ਜਾਣਕਾਰੀ ਅਹਿਲਕਾਰਾਂ ਨੂੰ ਕਿਸ ਨੇ ਦਿੱਤੀ ? ਉਹ ਅਹਿਦੀਆਂ ਵਲੋਂ ਸਿਰ ਮੁੰਨਵਾ ਕੇ ਸ਼ਹਿਰ ਵਿੱਚ ਫਿਰਾਏ ਗਏ ਮਾਨੋਂ ਉਹ ਕਾਰ ਭੇਟ ਉਗਰਾਹੁਣ ਲਈ ਗਏ ਹੋਣ।

ਪਾਛੈ ਲਾਗਿ ਲਰਿਕਵਾ ਚਲੇ॥
ਜਾਨੁਕ ਸਿੱਖ ਸਖਾ ਹੈਂ ਭਲੇ॥
ਛਿਕੇ ਤੋਬਰਾ ਬਦਨ ਚੜਾਏ॥
ਜਨੁ ਗ੍ਰਿਹ ਖਾਨ ਮਲੀਦਾ ਆਏ॥੨੦॥

ਸ਼ਬਦਾਰਥ : ਲਰਿਕਵਾਂ - ਲੜਕੇ-ਮੁੰਡੇ। ਜਾਨੁਕ - ਜਾਣੋਂ। ਸਖਾ - ਸਾਥੀ। ਛਿਕੇ - ਖਿੱਚ ਕੇ। ਤੋਬਰਾ - ਘੋੜਿਆਂ ਦੇ ਮੂੰਹ ਉੱਤੇ ਚਾੜ੍ਹਣ ਵਾਲੇ ਥੈਲੇ ਜਿਹਨਾਂ ਵਿੱਚ ਪਾ ਕੇ ਉਹਨਾਂ ਨੂੰ ਦਾਣਾ ਦਿੰਦੇ ਹਾਂ। ਮਲੀਦਾ - ਚੂਰਮਾ।

ਭਾਵਾਰਥ : ਉਹਨਾਂ ਬੇਮੁਖਾਂ ਦੇ ਮਗਰ ਲੜਕੇ ਲੱਗ ਗਏ ਮਾਨੋਂ ਕਿ ਇਹ ਚੰਗੇ ਪ੍ਰੇਮੀ ਸਿੱਖ ਹਨ। ਉਹਨਾਂ ਦੇ ਮੂੰਹ ਉੱਤੇ ਲਿੱਦ ਦੇ ਤੋਬਰੇ ਅਤੇ ਛਿਕੇ ਚੜ੍ਹਾਏ ਹੋਏ ਹਨ, ਜਿਵੇਂ ਉਹਨਾਂ ਨੂੰ ਘਰੋਂ ਖਾਣ ਲਈ ਚੂਰਮਾ ਆਇਆ ਹੋਵੇ।

ਮਸਤਕ ਸੁਭੇ ਪਨਹੀਯਨ ਘਾਇ॥
ਜਨੁ ਕਰਿ ਟੀਕਾ ਦਏ ਬਨਾਇ॥
ਸੀਸ ਈਟ ਕੇ ਘਾਇ ਕਰੇਹੀ॥
ਜਨੁ ਤਿਨੁ ਭੇਟ ਪੁਰਾਤਨ ਦੇਹੀ॥੨੧॥

ਸ਼ਬਦਾਰਥ : ਸੁਭੇ - ਸੋਭਦੇ ਹਨ। ਪਨਹੀਯਨ - ਜੁੱਤੀਆਂ। ਘਾਏ - ਜ਼ਖ਼ਮ। ਜਨ - ਜਾਨੋਂ।

ਭਾਵਾਰਥ : ਉਹਨਾਂ ਦੇ ਮੱਥਿਆਂ ਉਪਰ ਜੁੱਤੀਆਂ ਦੇ ਘਾਵ ਸੋਭਦੇ ਹਨ ਮਾਨੋਂ ਉਹਨਾਂ ਦੇ ਮੱਥਿਆਂ ਉਪਰ ਚੰਗੀ ਤਰ੍ਹਾਂ ਤਿਲਕ ਲਗਾ ਦਿੱਤੇ ਹੋਣ। ਉਹਨਾਂ ਦੇ ਸਿਰਾਂ ਤੇ ਇੱਟਾਂ ਨਾਲ ਜ਼ਖ਼ਮ ਹੋਏ ਹੋਏ ਹਨ ਮਾਨੋਂ ਇਹ ਉਹਨਾਂ ਨੂੰ ਕੋਈ ਪੁਰਾਣੀ ਭੇਟ ਮਿਲੀ ਹੋਵੇ।

## ਦੋਹਰਾ॥

ਕਬਹੂੰ ਰਣ ਜੂਝਯੋ ਨਹੀ ਕਛੁ ਦੈ ਜਸੁ ਨਹਿ ਲੀਨ॥
ਗਾਂਵ ਬਸਤਿ ਜਾਨਯੋ ਨਹੀ ਜਮ ਸੋ ਕਿਨ ਕਹਿ ਦੀਨ॥੨੨॥

ਸ਼ਬਦਾਰਥ : ਜਸੁ - ਯਸ਼।

ਭਾਵਾਰਥ : ਜਿਹੜਾ ਮਨੁੱਖ ਕਿਸੇ ਜੰਗ ਵਿੱਚ ਨਹੀਂ ਲੜਿਆ ਅਤੇ ਕਿਸੇ ਨੂੰ ਦਾਨ ਦੇ ਕੇ ਯਸ਼ ਵੀ ਨਹੀਂ ਖੱਟਿਆ, ਜਿਹਨੂੰ ਪਿੰਡ ਵਿੱਚ ਵਸਦੇ ਨੂੰ ਕੋਈ ਜਾਣਦਾ ਵੀ ਨਹੀਂ, ਬੜੀ ਹੈਰਾਨੀ ਹੈ ਕਿ ਜਮਾਂ ਨੂੰ ਉਨ੍ਹਾਂ ਦੀ ਖ਼ਬਰ ਕਿਸ ਨੇ ਦਿੱਤੀ।

## ਚੌਪਈ॥

ਇਹ ਬਿਧ ਤਿਨੋ ਭਯੋ ਉਪਹਾਸਾ॥
ਸਭ ਸੰਤਨ ਮਿਲਿ ਲਖਿਓ ਤਮਾਸਾ॥
ਸੰਤਨ ਕਸਟ ਨ ਦੇਖਨ ਪਾਯੋ॥
ਆਪ ਹਾਥ ਦੈ ਨਾਥ ਬਚਾਯੋ॥੨੩॥

ਸ਼ਬਦਾਰਥ : ਉਪਹਾਸ - ਨਿਰਾਦਰੀ। ਨਾਥ - ਅਕਾਲ ਪੁਰਖ।

ਭਾਵਾਰਥ : ਇਸ ਤਰ੍ਹਾਂ ਉਹਨਾਂ ਦਾ ਮਖੌਲ ਉਡਾਇਆ ਗਿਆ। ਸਾਰਿਆਂ ਸੰਤਾਂ ਨੇ ਇਕੱਠੇ ਹੋ ਕੇ ਇਹ ਤਮਾਸ਼ਾ ਦੇਖਿਆ। ਗੁਰਮੁਖਾਂ ਨੂੰ ਕੋਈ ਦੁੱਖ ਕਲੇਸ਼ ਨਹੀਂ ਹੋਇਆ। ਅਕਾਲ ਪੁਰਖ ਪ੍ਰਭੂ ਨੇ ਆਪ ਹੱਥ ਦੇ ਕੇ ਉਹਨਾਂ ਨੂੰ ਬਚਾ ਲਿਆ।

## ਚਾਰਣੀ॥ ਦੋਹਿਰਾ॥

ਜਿਸਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ॥
ਛ੍ਵੈ ਨ ਸਕੈ ਤਿਹ ਛਾਹਿ ਕੌ ਨਿਹਫਲ ਜਾਇ ਗਵਾਰ॥੨੪॥

ਸ਼ਬਦਾਰਥ : ਸਾਜਨ - ਅਕਾਲ ਪੁਰਖ। ਵਿਚਾਰ - ਖਿਆਲ। ਗਵਾਰ - ਮੂਰਖ।

ਭਾਵਾਰਥ : ਜਿਸ ਦੀ ਅਕਾਲ ਪੁਰਖ ਆਪ ਰੱਖਿਆ ਕਰਦਾ ਹੈ, ਦੁਸ਼ਮਨ ਉਸ ਦਾ ਕੀ ਵਿਗਾੜ ਸਕਦਾ ਹੈ। ਉਸ ਦੀ ਛਾਂ ਨੂੰ ਕੋਈ ਵੀ ਛੂਹ ਨਹੀਂ ਸਕਦਾ। ਜੋ ਮੂਰਖ ਉਸ ਨੂੰ ਯਾਤਨਾ ਦੇਣੀ ਚਾਹੇ ਉਸ ਮੂਰਖ ਦੇ ਸਾਰੇ ਯਤਨ ਵਿਅਰਥ ਹੋ ਜਾਂਦੇ ਹਨ।

ਜੇ ਸਾਧੂ ਸਰਨੀ ਪਰੇ ਤਿਨਕੇ ਕਵਣ ਬਿਚਾਰ॥
ਦੰਤ ਜੀਭ ਜਿਮ ਰਾਖਿ ਹੈ ਦੁਸਟ ਅਰਿਸਟ ਸੰਘਾਰ॥੨੫॥

ਸ਼ਬਦਾਰਥ : ਦੁਸਟ - ਦੁਸ਼ਟ।

ਭਾਵਾਰਥ : ਜਿਹੜੇ ਮਨੁੱਖ ਸੰਤਾਂ ਦੇ ਚਰਨੀ ਲਗਦੇ ਹਨ ਉਹਨਾਂ ਦੇ ਦੁੱਖ ਵਿੱਚ ਪੈਣ ਦਾ ਕੋਈ ਸਵਾਲ ਹੀ ਨਹੀਂ ਉਠਦਾ। ਜਿਵੇਂ ਦੰਦਾਂ ਵਿੱਚ ਜੀਭ ਦੀ ਰੱਖਿਆ ਹੁੰਦੀ ਹੈ ਉਹਨਾਂ ਦੇ ਦੁੱਖਾਂ ਅਤੇ ਕਸ਼ਟਾਂ ਦਾ ਨਾਸ਼ ਹੁੰਦਾ ਹੈ।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸਾਹਜਾਦੇ ਵ ਅਹਦੀਆ ਗਮਨ ਬਰਨਨੰ ਨਾਮ ਤ੍ਰੌਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ॥੧੩॥ ਅਫਜੂ ੪੬੦॥*

ਇਥੇ ਸੁਹਣੇ ਬਚਿਤ੍ਰ ਨਾਟਕ ਗ੍ਰੰਥ ਦਾ ਸ਼ਹਿਜਾਦੇ ਅਤੇ ਅਹਿਦੀਆਂ ਦੇ ਆਉਣ ਨੂੰ ਵਰਣਨ ਕਰਨ ਵਾਲਾ ਤੇਰ੍ਹਵਾਂ ਅਧਿਆਇ ਖਤਮ ਹੁੰਦਾ ਹੈ, ਸ਼ੁਭ ਹੈ। ਹੋਰ ੪੬੦ ਛੰਦ ਇਥੇ ਆ ਚੁੱਕੇ ਹਨ।

*(ਚਲਦਾ)*

# ਸੋਚੋ, ਵਿਚਾਰੋ, ਹੋਸ਼ ਕਰੋ ਮੇਰੇ ਭਰਾਓ

*—ਬੇਅੰਤ ਸਿੰਘ ਸਰਹੱਦੀ*

*ਸ. ਬੇਅੰਤ ਸਿੰਘ ਸਰਹਦੀ ਆਪਣੇ ਪਰਚੇ ਸਪਤਾਹਕ ਸਿਮਰਨ ਵਿਚ ਸਮਾਜ ਦਾ ਵਿਸ਼ੇਸ਼ ਧਿਆਨ ਆ ਰਹੀਆਂ ਸਮਾਜਕ ਕੁਰੀਤੀਆਂ, ਤਰੁੱਟੀਆਂ ਵਲ ਦਿਵਾਉਂਦੇ ਰਹਿੰਦੇ ਹਨ ਅਤੇ ਬੜੇ ਸੁਲਝੇ ਹੋਏ ਸੁਝਾਅ ਪੇਸ਼ ਕਰਦੇ ਰਹਿੰਦੇ ਹਨ। 'ਸਿਮਰਨ' ਦੇ ਤਾਜ਼ਾ ਅੰਕ ਵਿਚ ਪੇਸ਼ ਕੀਤੇ ਵਿਚਾਰਾਂ ਦੀ ਅਸੀਂ ਸਲਾਹੁਤਾ ਤੇ ਪੁਸ਼ਟੀ ਦਰ ਪੁਸ਼ਟੀ ਕਰਦੇ ਹੋਏ ਛਾਪ ਰਹੇ ਹਾਂ।—ਸੰਪਾਦਕ ਵਰਿਆਮ*

ਅੱਜ ਕਲ੍ਹ ਵਿਆਹਾਂ ਦਾ ਸੀਜ਼ਨ ਹੈ। ਹਰ ਸ਼ਾਦੀ ਕਾਰਡ ਨਾਲ ਡੱਬਾ ਦਿੱਤਾ ਜਾਂਦਾ ਹੈ। ਪਿਛਲੇ ਦੋ ਹਫ਼ਤਿਆਂ ਵਿਚ ਸਾਡੇ ਘਰ ਕਾਫੀ ਮਿਠਾਈ ਆਈ ਹੈ ਜੋ ਖਾਧੀ ਘੱਟ ਗਈ ਹੈ ਤੇ ਜ਼ਾਇਆ ਵਧੇਰੇ ਹੋਈ ਹੈ। ਪਹਿਲਾਂ ਮਿਠਾਈ ਕੇਵਲ ਰਿਸ਼ਤੇਦਾਰਾਂ ਤਕ ਸੀਮਤ ਹੁੰਦੀ ਸੀ। ਭਾਈਚਾਰੇ ਵਿਚ ਕੇਵਲ ਕਾਰਡ ਦਿਤੇ ਜਾਂਦੇ ਸਨ। ਪਰ ਹੁਣ ਮਿਠਾਈ ਦੇ ਡੱਬੇ ਦੇਣ ਦਾ ਰਿਵਾਜ ਚਲ ਪਿਆ ਹੈ। ਡੱਬੇ ਖਰੀਦਣੇ ਇਤਨੇ ਔਖੇ ਨਹੀਂ ਜਿਤਨੇ ਵੰਡਣੇ ਔਖੇ ਹਨ, ਪਰ ਵਾਧੂ ਦੇ ਵਿਖਾਵੇ ਲਈ ਇਹ ਔਖਿਆਈ ਸਹਿਣ ਕਰਨੀ ਪੈਂਦੀ ਹੈ। ਗੁਰੂ ਸਾਹਿਬ ਦੇ ਸਾਦਗੀ ਦੇ ਆਦੇਸ਼ਾਂ ਨੂੰ ਅਸੀਂ ਉੱਕਾ ਭੁਲ ਗਏ ਹਾਂ। ਦੁਨੀਆਂਦਾਰੀ ਸਾਡੇ ਤੇ ਪਰਧਾਨ ਹੋ ਗਈ ਹੈ। ਵਿਆਹ ਸ਼ਾਦੀਆਂ ਯਾਰ ਲੋਕਾਂ ਨੇ ਕੇਵਲ ਖਾਣ ਪੀਣ ਦਾ ਸ਼ੁਗਲ ਹੀ ਰੱਖਿਆ ਹੈ। ਮਿਲਣੀ ਤੇ ਚਾਹ ਪਾਰਟੀ ਵੇਲੇ ਸੈਂਕੜਿਆਂ ਦੀ ਭੀੜ ਹੁੰਦੀ ਹੈ ਪਰ ਅਨੰਦ ਕਾਰਜ ਸਮੇਂ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਕੁਝ ਕੁ ਸਜਣ ਬੈਠੇ ਹੁੰਦੇ ਹਨ। ਇਕ ਵਿਆਹ ਤੇ ਅਸੀਂ ਦੇਖਿਆ ਕਿ ਰਾਗੀ ਸਿੰਘ ਦੋ ਘੰਟੇ ਕੀਰਤਨ ਕਰਦੇ ਰਹੇ। ਬਾਰਾਤੀ ਤੇ ਕੁਝ ਕੁ ਸੰਗਤ ਭੀ ਬੈਠੀ ਰਹੀ ਪਰ ਲੜਕੀ ਲੇਟ ਹੋ ਰਹੀ ਸੀ। ਪੁਛਣ ਤੇ ਪਤਾ ਲਗਾ ਕਿ ਲੜਕੀ ਨੂੰ ਬਿਊਟੀ ਪਾਰਲਰ ਤੇ ਸਜਾਉਣ ਲਈ ਲੈ ਗਏ ਹਨ। "ਮਰਜ਼ ਬੜ੍ਹਤਾ ਗਿਆ ਜੂੰ ਜੂੰ ਦਵਾ ਕੀ" ਦੀ ਕਹਾਵਤ ਅਨੁਸਾਰ ਅਸੀਂ ਜਿਉਂ ਜਿਉਂ ਲੋਕਾਂ ਨੂੰ ਗੁਰਮਤਿ ਅਨੁਸਾਰ ਵਿਆਹ ਕਰਨ ਦੀਆਂ ਬੇਨਤੀਆਂ ਕਰਦੇ ਹਾਂ, ਉਤਨੇ ਭੰਗੜੇ, ਜੈਮਾਲਾ ਤੇ ਲੜਕੀਆਂ ਦੇ ਨਾਚ ਤਮਾਸ਼ੇ ਵਧੀ ਜਾ ਰਹੇ ਹਨ। ਵਿਆਹ ਤੋਂ ਬਾਅਦ ਸ਼ਰਾਬ ਦੀ ਪਾਰਟੀ ਨੂੰ ਰੀਸੈਪਸ਼ਨ ਦੇ ਨਾਂ ਥਲੇ ਕਰਨਾ ਤਾਂ ਜ਼ਰੂਰੀ ਹੀ ਬਣ ਗਿਆ ਜਾਪਦਾ ਹੈ। ਚੰਗੇ ਚੰਗੇ ਧਾਰਮਿਕ ਕਿਸਮ ਦੇ ਵਿਅਕਤੀਆਂ ਦੇ ਘਰਾਂ ਵਿਚ ਭੀ ਸ਼ਰਾਬੀ ਰੀਸੈਪਸ਼ਨਾਂ ਹੋ ਰਹੀਆਂ ਹਨ। ਸਿਖ ਸ਼ਰਾਬ ਦੀ ਪਾਰਟੀ ਨੂੰ ਸਟੈਂਡਰਡ ਦਾ ਪੈਮਾਨਾ ਸਮਝ ਰਹੇ ਹਨ। ਅਕਾਲੀ ਆਗੂ ਕਿਸੇ ਨੂੰ ਕੀ ਸਮਝਾਣ, ਉਹ ਤਾਂ ਆਪ ਇਸ ਗੰਦੇ ਨਾਲੇ 'ਚ ਡੁਬਕੀਆਂ ਲਗਾ ਰਹੇ ਹਨ। ਅਕਾਲੀ ਵੀਰਾਂ ਤੇ ਸਿੰਘ ਸਭਾਵਾਂ ਦੇ ਪ੍ਰਧਾਨਾਂ ਨੂੰ ਅਸੀਂ ਬੇਨਤੀ ਕੀਤੀ ਹੈ ਕਿ ਇਨ੍ਹਾਂ ਕੁਰੀਤੀਆਂ ਨੂੰ ਖਤਮ ਕਰਨ ਲਈ ਅੱਗੇ ਆਓ, ਪਰ ਇਸ ਨਿਗਾਰ ਖਾਨੇ ਵਿਚ ਤੂਤੀ ਦੀ ਆਵਾਜ਼ ਕੌਣ ਸੁਣਦਾ ਹੈ।

ਅਸੀਂ ਬੇਨਤੀ ਕਰਦੇ ਹਾਂ ਕਿ ਪੌੜੀ ਵਾਰ ਮਨਮਤਾਂ ਵਿਰੁਧ ਡੱਟ। ਪਹਿਲਾਂ ਮਿਠਾਈ ਦੇ ਡੱਬੇ ਵਰਤਾਣ ਵਿਰੁਧ ਡੱਟ। ਉਸਦੇ ਭੀ ਦੋ ਪੜਾਅ ਕਰ ਲਓ। ਘਟੋ ਘਟ ਲੜਕੀ ਵਾਲੇ ਤਾਂ ਡੱਬੇ ਨਾ ਵੰਡਣ। ਜੇ ਇਥੇ ਸਫਲਤਾ ਮਿਲੇ ਤਾਂ ਫਿਰ ਲੜਕੇ ਵਾਲਿਆਂ ਨੂੰ ਭੀ ਪਰੇਰੋ। ਹਜ਼ਾਰਾਂ ਰੁਪਏ ਅਸੀਂ ਖਰਚ ਕਰਕੇ ਮਿਠਾਈ ਵੰਡਦੇ ਹਾਂ, ਪਰ ਅਸਲ ਵਿਚ ਅਸੀਂ ਬਿਮਾਰੀਆਂ ਵੰਡ ਰਹੇ ਹੁੰਦੇ ਹਾਂ। ਭੰਗੜਾ, ਸੜਕਾਂ ਤੇ ਧੀਆਂ ਭੈਣਾਂ ਦਾ ਨੱਚਣਾ ਤੇ ਸ਼ਰਾਬ ਦੀਆਂ ਪਾਰਟੀਆਂ ਇਨ੍ਹਾਂ ਨੂੰ ਠੱਲ੍ਹ ਪਾਣ ਲਈ ਅਕਾਲੀ ਆਗੂਆਂ ਅਤੇ ਗੁਰਦੁਆਰਿਆਂ ਦੇ ਪਰਬੰਧਕਾਂ ਨੂੰ ਅਗੇ ਆਉਣਾ ਚਾਹੀਦਾ ਹੈ। ਇਕ ਹੋਰ ਬਦਕਿਸਮਤੀ ਵਾਲੀ ਗੱਲ ਕਿ ਇਸ ਸਾਲ ਜਿਤਨੇ ਭੀ ਵਿਆਹ ਕਾਰਡ ਆਏ ਸਭ ਅੰਗਰੇਜ਼ੀ ਵਿਚ ਛਪੇ ਹੋਏ ਸਨ। ਪੰਜਾਬੀ ਵਿਚ ਕਾਰਡ ਛਪਾਉਣੋਂ ਭੀ ਸਾਨੂੰ ਸ਼ਰਮ ਆਉਂਦੀ ਹੈ। ਜਿਸ ਸਮਾਜ ਜਾਂ ਕੌਮ ਵਿਚ ਮਾਂ ਬੋਲੀ ਦੀ ਭੀ ਕਦਰ ਨਾ ਹੋਵੇ ਉਹ ਸਮਾਜ ਜਾਂ ਕੌਮ ਕਿਵੇਂ ਅੱਗੇ ਵੱਧ ਸਕਦੀ ਹੈ ?

*—ਵੀਕਲੀ 'ਸਿਮਰਨ' ਜਲੰਧਰ*

*੨੯ ਨਵੰਬਰ, ੨੦੦੧*

# ਖ਼ਬਰਨਾਮਾ

## *ਸਾਊਥਾਲ ਵਿਚ ਜਪ ਪ੍ਰਯੋਗ ਸਮਾਗਮ*

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਭਾਰਤ ਅਤੇ ਵਿਦੇਸ਼ੀ ਮੁਲਕਾਂ ਵਿਚ ਅੱਸੂ ਦੇ ਜੱਪ ਪ੍ਰਯੋਗਾਂ ਦਾ ਅਰੰਭ ਹੋਕੇ ਸੰਪੰਨ ਸਮਾਪਤੀ ਹੋਈ ਹੈ।

ਸਮੂਹ ਨਾਮਧਾਰੀ ਸਾਧ ਸੰਗਤ ਸਤਿਗੁਰੂ ਜੀ ਦੀ ਦੱਸੀ ਮਰਯਾਦਾ ਅਨੁਸਾਰ ਇਸ ਨਿਤਨੇਮ ਵਿਚ ਹਿੱਸਾ ਲੈਂਦੀ ਰਹੀ। ਇਹ ਇਕ ਐਸਾ ਸੁੱਖਾਂ ਦਾ ਅਵਸਰ ਹੈ ਜਿਸ ਵਿਚ ਹਿੱਸਾ ਲੈਕੇ ਹਰ ਨਾਮਧਾਰੀ ਆਪਣੇ ਆਪ ਨੂੰ ਵਡਭਾਗੀ ਸਮਝਦਾ ਹੈ।

ਵਿਦੇਸ਼ੀ ਮੁਲਕਾਂ ਵਿਚੋਂ—ਥਾਈਲੈਂਡ, ਆਸਟਰੇਲੀਆ, ਅਮਰੀਕਾ, ਕੈਨੇਡਾ, ਈਸਟ ਅਫਰੀਕਾ, ਦੂਬਈ, ਯੂਰਪ, ਯੂ.ਕੇ. ਰੀਪਬਲਿਕ ਆਫ ਆਇਰਲੈਂਡ ਅਤੇ ਹੋਰ ਮੁਲਕਾਂ ਵਿਚ ਵਸ ਰਹੇ ਸਿਖ ਨਾਮਧਾਰੀ ਪਰਿਵਾਰ ਇਸ ਮਹਾਨ ਕੁੰਭ ਨੂੰ ਸੰਰਨਜਾਮ ਦਿੰਦੇ ਹਨ ਅਤੇ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਜਪ ਪ੍ਰਯੋਗ ਦੇ ਇਸ ਸਮੇਂ ੨੫ ਘੰਟੇ ਸਾਧ ਸੰਗਤ ਜੁੜ ਕੇ ਨਾਮ ਸਿਮਰਨ ਕਰਦੀ ਹੈ। ਸਾਰਿਆਂ ਦੇ ਮਨ ਦੀ ਇਕੋ ਹੀ ਅਭਿਲਾਸ਼ਾ ਹੁੰਦੀ ਹੈ—"ਤੁਮ ਘਰੁ ਆਵਹੁ ਮੇਰੇ ਮੀਤ"। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ ਆਸ ਰਖਕੇ ਇਹ ਚਿੰਤਨ ਕਰਦੇ ਹਨ ਕਿ ਕਿਸ ਸਮੇਂ ਉਹ ਵਡਭਾਗੀ ਘੜੀ ਆਵੇਗੀ ਜਦੋਂ ਆਪਣੇ ਰਹਿਬਰ ਅਕਾਲ ਪੁਰਖ ਦਾ ਦਰਸ਼ਨ ਹੋਏਗਾ।

ਸਾਊਥਾਲ, ਲੰਡਨ ਦਾ ਇਕ ਪੱਛਮੀ ਇਲਾਕੇ ਦਾ ਹਿੱਸਾ ਹੈ ਅਤੇ ਇਹਨਾਂ ਇਲਾਕਿਆਂ ਤੋਂ ਸਾਧ ਸੰਗਤ ਨੇ ਇਕੱਤਰ ਹੋ ਕੇ ਨਾਮਧਾਰੀ ਸੈਂਟਰ ਸਾਊਥਾਲ ਵਿਖੇ ਜਪ ਪ੍ਰਯੋਗ ਅਰੰਭ ਕੀਤਾ।

ਇਸ ਸਾਲ ਜਪ ਪ੍ਰਯੋਗ ਦੌਰਾਨ ਸਾਰਾ ਮਹੀਨਾ ਸਾਊਥਾਲ ਸਾਧ ਸੰਗਤ ਨੂੰ ਸੱਚੇ ਪਾਤਸ਼ਾਹ ਜੀ ਦੇ ਹਜ਼ੂਰੀ ਰਾਗੀ ਉਸਤਾਦ ਹਰਭਜਨ ਸਿੰਘ ਜੀ ਦੇ ਕੀਰਤਨ ਸੁਣਨ ਦਾ ਸੁਭਾਗ ਪ੍ਰਾਪਤ ਹੋਇਆ। ਸੰਤ ਸੁਰਜੀਤ ਸਿੰਘ ਜੀ ਸਾਰੰਗੀਵਾਦਕ ਪਹਿਲਾਂ ਹੀ ਕਿਰਪਾ ਕਰਕੇ ਸਾਊਥਾਲ ਬੱਚਿਆਂ ਨੂੰ ਸਿਖਿਆ ਦਿੰਦੇ ਹਨ। ਰਾਗੀ ਮੋਹਨ ਸਿੰਘ ਜੀ ਵੀ ਏਥੇ ਇੰਗਲੈਂਡ ਆਏ ਹੋਏ ਹਨ ਅਤੇ ਨਾਮਧਾਰੀ ਗੁਰਦੁਆਰਾ ਲੰਡਨ ਵਿਖੇ ਕੀਰਤਨ ਦੀ ਸੇਵਾ ਕਰਦੇ ਹਨ।

**੧੬ ਸਤੰਬਰ ਐਤਵਾਰ**

ਹਵਨ ਅਤੇ ਸ੍ਰੀ ਆਸਾ ਜੀ ਦੀ ਵਾਰ ਦੇ ਕੀਰਤਨ ਤੋਂ ਉਪਰੰਤ ਧੂਪ, ਦੀਪ, ਕੁੰਭ ਰਖ ਕੇ ਪ੍ਰਯੋਗ ਦੇ ਅਰੰਭਤਾ ਦੀ ਅਰਦਾਸ ਕੀਤੀ ਗਈ। ਸਾਊਥਾਲ ਸੰਗਤ ਦੇ ਸਕੱਤਰ ਸੰਤ ਗੁਰਤੇਜ ਸਿੰਘ ਜੀ ਚਾਨਾ ਨੇ ਬੜੇ ਸੋਹਣੇ ਸ਼ਬਦਾਂ ਵਿਚ ਸਾਧ ਸੰਗਤ ਨੂੰ ਵੱਧ ਤੋਂ ਵੱਧ ਨਾਮ ਸਿਮਰਨ ਕਰਨ ਅਤੇ ਮਰਯਾਦਾ ਵਿਚ ਰਹਿਣ ਲਈ ਬੇਨਤੀ ਕੀਤੀ।

ਹਰ ਰੋਜ਼ ਸ਼ਾਮ ਦੇ ਨਾਮ ਸਿਮਰਨ ਦੌਰਾਨ ਉਸਤਾਦ ਹਰਭਜਨ ਸਿੰਘ ਜੀ ਦੀ ਅਗਵਾਈ ਹੇਠ ਸੰਤ ਸੁਰਜੀਤ ਸਿੰਘ ਸਰੰਗੀਵਾਦਕ, ਸੰਤ ਸਤਵਿੰਦਰ ਸਿੰਘ ਜੀ ਭੋਗਲ ਅਤੇ ਤਬਲਾ ਵਾਦਕ ਸੰਤ ਨਰਿੰਦਰ ਸਿੰਘ ਜੀ ਰੈਅਤ, ਬਹੁਤ ਮਨੋਹਰ ਕੀਰਤਨ ਕਰਿਆ ਕਰਦੇ ਅਤੇ ਸਾਧ ਸੰਗਤ ਨੂੰ ਨਿਹਾਲ ਕਰਦੇ।

ਇਸ ਜਥੇ ਨਾਲ ਸਮੇਂ ਸਮੇਂ, ਸੰਤ ਗੁਰਦੇਵ ਸਿੰਘ (ਸਰੋਦਵਾਦਕ) ਸੰਤ ਕਿਰਪਾਲ ਸਿੰਘ (ਸੰਤੂਰਵਾਦਕ) ਸੰਤ ਸੁਰਜੀਤ ਸਿੰਘ ਮੱਤੂ ਅਤੇ ਸੰਤ ਸਤਬਚਨ ਸਿੰਘ ਜੀ ਇਹਨਾਂ ਦਾ ਸਾਥ ਦੇਂਦੇ ਰਹੇ।

ਹਰ ਐਤਵਾਰ ਅੰਮ੍ਰਿਤ ਵੇਲੇ, ਹਵਨ ਅਤੇ ਚੌਪਈ ਦੀ ਵਰਨੀ ਸ੍ਰੀ ਸਤਿਗੁਰੂ ਜੀ ਦੀ ਦੇਹ ਅਰੋਗਤਾ ਵਾਸਤੇ ਕੀਤੀ ਜਾਂਦੀ ਰਹੀ।

ਹਰ ਸ਼ਨਿਚਰਵਾਰ ਸ਼ਾਮ ਦੇ ਦੀਵਾਨ ਸਮੇਂ ਨਿਤਨੇਮ ਅਤੇ ਕੀਰਤਨ ਦੌਰਾਨ ਚੌਪਈ ਦੀ ਵਰਨੀ ਅਤੇ ਬੀਬੀਆਂ ਵਲੋਂ ਭਗੌਤੀ ਦੀ ਵਰਨੀ ਹੁੰਦੀ ਰਹੀ। ਉਪਰੰਤ ਸੁਖਪਾਲ ਸਿੰਘ ਭੱਟੀ 'ਜੱਸ ਜੀਵਨ' ਦੀ ਲੜੀਵਾਰ ਕਥਾ ਸੁਣਾਉਂਦੇ। ਇਹ ਕਥਾ ਸਤਿਗੁਰੂ ਜੀ ਦੀ ਕਿਰਪਾ ਨਾਲ ਪਿਛਲੇ ਇਕ ਡੇਢ ਸਾਲ ਤੋਂ ਚਲ ਰਹੀ ਹੈ।

**੧੯ ਅਕਤੂਬਰ ਸ਼ੁਕਰਵਾਰ**

ਸ਼ੁੱਧ ਬਾਣੀ ਪ੍ਰਤੀਯੋਗਤਾ (ਕੰਠੋ)—ਐਸ ਸਾਲ ਪ੍ਰਯੋਗਾਂ ਵਿਚ ਪਹਿਲੀ ਵਾਰੀ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਸਾਧ ਸੰਗਤ ਵਲੋਂ ਬਚੇ ਬੱਚਿਆਂ ਦਾ ਸ਼ੁੱਧ ਬਾਣੀ ਪੜ੍ਹਣ ਦਾ ਮੁਕਾਬਲਾ ਕਰਵਾਇਆ ਗਿਆ। ਇਸ ਵਿਚ— ੫ ਸਾਲ ਤੋਂ ਛੋਟੇ, ੫-੭ ਸਾਲ, ੮-੧੦ ਸਾਲ, ੧੧-੧੬ ਸਾਲ ਸ਼੍ਰੇਣੀਆਂ ਦੇ ਬੱਚਿਆਂ ਨੇ ਹਿੱਸਾ ਲਿਆ।

ਇਸ ਪ੍ਰਤੀਯੋਗਤਾ ਵਾਸਤੇ ੪ ਜੱਜ ਨਿਯੁਕਤ ਕੀਤੇ ਗਏ। ਉਸਤਾਦ ਹਰਭਜਨ ਸਿੰਘ ਜੀ, ਸੰਤ ਸੁਰਜੀਤ ਸਿੰਘ ਸਾਰੰਗੀਵਾਦਕ, ਸੰਤ ਸਤਬਚਨ ਸਿੰਘ ਜੀ, ਸੰਤ ਸੁਖਪਾਲ ਸਿੰਘ ਭੱਟੀ। ਬੱਚਿਆਂ ਨੇ ਬੜੀ ਮਿਹਨਤ ਕਰਕੇ, ਯਤਨ ਨਾਲ ਕੰਠ ਕਰਕੇ ਗੁਰਬਾਣੀ ਦਾ ਪਾਠ ਸੁਣਾਇਆ। ਜਿਹੜੇ ਬੱਚੇ ਪਹਿਲੇ ਅਸਥਾਨ ਉੱਤੇ ਆਏ ਉਹ ਇਸ ਤਰ੍ਹਾਂ ਹਨ– ੫ ਸਾਲ ਤੋਂ ਛੋਟੇ–ਕਾਕਾ ਗੰਗਾ ਸਿੰਘ ਜੀ ਚਾਨਾ ਪੁੱਤਰ ਸੰਤ ਗੁਰਤੇਜ ਸਿੰਘ ਚਾਨਾ (ਪੌੜੀ ਜਾਪ), ੫-੯ ਸਾਲ ਦੀ ਸ਼੍ਰੇਣੀ–ਬੀਬੀ ਸਤਵੰਤ ਕੌਰ ਚਾਨਾ ਪੁੱਤਰੀ ਸੰਤ ਸੁਖਵਿੰਦਰ ਸਿੰਘ ਚਾਨਾ (੧੯ ਪੌੜੀਆਂ ਜਪੁ ਸ.), ੧੦-੧੩ ਸਾਲ ਦੀ ਸ਼੍ਰੇਣੀ–ਕਾਕਾ ਰਤਨ ਸਿੰਘ ਰੰਧਾਵਾ ਪੁੱਤਰ ਸ. ਰਾਜਪਾਲ ਸਿੰਘ (੨੩ ਪੌੜੀਆਂ ਜਪੁ ਸ.) ੧੩-੧੬ ਸਾਲ ਦੀ ਸ਼੍ਰੇਣੀ–ਕਾਕਾ ਗੁਰਮੀਰ ਸਿੰਘ ਜੀ (ਸਾਰਾ ਕੀਰਤਨ ਸੋਹਿਲਾ)। ਸਾਰੇ ਬੱਚਿਆਂ ਨੇ ਗੁਰਬਾਣੀ ਕੰਠ ਕਰਕੇ ਸੁਣਾਈ। ਅਤੇ ਬਹੁਤ ਸਾਰੇ ਬੱਚਿਆਂ ਨੇ ਅਰਦਾਸ ਵੀ ਸੁਣਾਈ।

ਅੱਜ ਦਾ ਦਿਨ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਪ੍ਰਕਾਸ਼ ਉਤਸਵ ਦਾ ਦਿਨ ਸੀ। ਸੁਖਪਾਲ ਸਿੰਘ ਭੱਟੀ ਜੀ ਨੇ ਆਪਣੇ ਵਿਚਾਰ ਸਾਧ ਸੰਗਤ ਪ੍ਰਤੀ ਰੱਖੇ। ਉਸਤਾਦ ਹਰਭਜਨ ਸਿੰਘ ਜੀ ਅਤੇ ਉਹਨਾਂ ਦੇ ਸਾਥੀਆਂ ਨੇ ਬੜਾ ਪ੍ਰਭਾਵਸ਼ਾਲੀ ਕੀਰਤਨ ਕੀਤਾ।

**੨੦ ਅਕਤੂਬਰ ਸ਼ਨਿਚਰਵਾਰ**

ਪ੍ਰਯੋਗਾਂ ਦੌਰਾਨ ਅੱਜ ਸ਼ਾਮ ਦਾ ਆਖਰੀ ਦੀਵਾਨ ਸੀ। ਸਾਧ ਸੰਗਤ ਬਹੁਤ ਗਿਣਤੀ ਵਿਚ ਦਰਸ਼ਨ ਦੇ ਰਹੀ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਦੌਰਾਨ ਨਾਮ ਸਿਮਰਨ ਉਪਰੰਤ ਚੌਪਈ ਦੀ ਵਰਨੀ ਹੋਈ।

ਪਹਿਲੋਂ 'ਜੱਸ ਜੀਵਨ' ਦੀ ਕਥਾ ਹੋਈ ਜਿਸ ਵਿਚ ਸਤਿਗੁਰੂ ਹਰੀ ਸਿੰਘ ਜੀ ਦਾ ਜੱਸ ਅਤੇ ਪਰਉਪਕਾਰ ਸਾਧ ਸੰਗਤ ਨੇ ਸਰਵਣ ਕੀਤੇ।

ਉਪਰੰਤ ਬੀਬੀ ਹਰਭਜਨ ਕੌਰ ਜੀ ਚਾਨਾ ਦੀ ਅਗਵਾਈ ਹੇਠ ਬੱਚਿਆਂ ਦਾ ਪ੍ਰੋਗਰਾਮ ਹੋਇਆ। ਜਿਸ ਵਿਚ ਬੱਚਿਆਂ ਨੇ ਸਾਖੀਆਂ ਸੁਣਾਈਆਂ ਅਤੇ ਸ਼ਬਦ ਗਾਇਨ ਕੀਤੇ। ੧੨ ਬੱਚਿਆਂ ਦੇ ਜਥੇ ਵਿਚ ੮ ਬੱਚੇ ਦਿਲਰੁਬਾ ਵਜਾ ਰਹੇ ਸਨ। ਸੰਤ ਸੁਰਜੀਤ ਸਿੰਘ ਜੀ ਸਰੰਗੀਵਾਦਕ ਇਹ ਪਰਉਪਕਾਰ ਕਰ ਰਹੇ ਹਨ। ਇਹਨਾਂ ਬੱਚਿਆਂ ਤੇ ਸਤਿਗੁਰੂ ਜੀ ਦੀ ਅਪਾਰ ਕਿਰਪਾ ਹੈ।

ਇਸ ਤੋਂ ਬਾਦ ਉਸਤਾਦ ਹਰਭਜਨ ਸਿੰਘ ਜੀ ਦੀ ਅਗਵਾਈ ਹੇਠ ਕੀਰਤਨ ਸਜਿਆ। ਸੰਤ ਸਤਵਿੰਦਰ ਸਿੰਘ ਜੀ ਭੋਗਲ, ਸੰਤ ਨਰਿੰਦਰ ਸਿੰਘ ਰੈਅਤ, ਸੰਤ ਸੁਰਜੀਤ ਸਿੰਘ ਜੀ ਮੱਤੂ, ਸੰਤ ਸੁਰਜੀਤ ਸਿੰਘ ਜੀ ਸਰੰਗੀਵਾਦਕ, ਸੰਤ ਗੁਰਦੇਵ ਸਿੰਘ ਸਰੋਦ ਵਾਦਕ ਹੋਰਾਂ ਨੇ ਬੜੇ ਪ੍ਰਭਾਵਸ਼ਾਲੀ ਤਰੀਕੇ ਨਾਲ, ਤੰਤ੍ਰੀ ਸਾਜਾਂ ਨਾਲ ਸ਼ਬਦ ਗਾਇਨ ਕੀਤਾ।

**ਐਤਵਾਰ-੨੧ ਅਕਤੂਬਰ-ਭੋਗ ਸਮਾਰੋਹ**

ਅੱਜ ਸਵੇਰੇ ਅੰਮ੍ਰਿਤ ਵੇਲੇ ਤੋਂ ਸਾਧ ਸੰਗਤ ਜੁੜਨੀ ਸ਼ੁਰੂ ਹੋ ਗਈ। ਆਸਾ ਦੀ ਵਾਰ ਦਾ ਕੀਰਤਨ ਉਸਤਾਦ ਹਰਭਜਨ ਸਿੰਘ ਜੀ ਦੀ ਸਰਪ੍ਰਸਤੀ ਹੇਠ ਹੋਇਆ। ਉਸਤਾਦ ਜੀ ਨੇ ਬੜੇ ਚੋਣਵੇਂ ਸ਼ਬਦ ਪ੍ਰਮਾਣਾਂ ਦੇ ਨਾਲ ਸੁਣਾਏ, ਜਿਸ ਨਾਲ ਸਾਰੀ ਸੰਗਤ ਨੇ ਬਹੁਤ ਅਨੰਦ ਮਾਣਿਆਂ। ਹਵਨ ਅਤੇ ਚੌਪਈ ਦੀ ਵਰਨੀ ਕੀਤੀ ਗਈ।

ਇਸ ਸਾਲ ਸਤਿਗੁਰੂ ਜੀ ਦੀ ਅਪਾਰ ਕਿਰਪਾ ਦੁਆਰਾ ੪੮ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਇਆ ਗਿਆ। ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਯੂ.ਕੇ ਵਿਚ ਪਹਿਲੀ ਵਾਰੀ ਇੰਨੀ ਗਿਣਤੀ ਦੇ ਪਾਠਾਂ ਦਾ ਭੋਗ ਇਕੋ ਵਾਰੀ ਮੇਲੇ ਸਮੇਂ ਪਾਇਆ ਗਿਆ ਹੋਵੇ। ਸਤਿਗੁਰੂ ਜੀ ਦੀ ਕਿਰਪਾ ਕਰਨ ਸਾਧ ਸੰਗਤ ਦਾ ਮਨ ਇਸ ਤਰ੍ਹਾਂ ਦਾ ਬਣਿਆ ਰਹੇ। ਪਾਠਾਂ ਦਾ ਵੇਰਵਾ ਇਸ ਪ੍ਰਕਾਰ ਹੈ।

੨੮ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ
੭ ਪਾਠ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਾਸਤੇ
੧ ਪਾਠ ਸਤਿਗੁਰੂ ਬਾਲਕ ਸਿੰਘ ਜੀ ਦੀ ਯਾਦ ਵਿਚ
੧੦ ਪਾਠ ਪਰਿਵਾਰਾਂ ਦੀ ਸੁੱਖ ਸ਼ਾਂਤੀ ਅਤੇ ਦੇਹ ਅਰੋਗਤਾ ਵਾਸਤੇ।

੨੫੬ ਸੁਖਮਨੀ ਸਾਹਿਬ ਦੇ ਪਾਠ, ੮੦੯ ਚੌਪਈ ਦੇ ਪਾਠ, ੨੫੩ ਜਪੁਜੀ ਸਾਹਿਬ ਦੇ ਪਾਠ, ੧੦੮ ਉਗਰਦੰਤੀ ਦੇ ਪਾਠ, ੩੦੦ ਭਜਨ ਦੀਆਂ ਮਾਲਾ, ੧੨੫ ਭਗੌਤੀਆਂ ਦੀਆਂ ਮਾਲਾ–ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਅਤੇ ਪ੍ਰੀਵਾਰਾਂ ਵਿਚ ਸੁਖ-ਸ਼ਾਂਤੀ, ਦੇਹ-ਅਰੋਗਤਾ, ਬੱਚਿਆਂ ਦੀ ਵਿਦਿਆ ਵਾਸਤੇ ਕੀਤੇ ਗਏ।

ਸੰਤ ਸਤਬਚਨ ਸਿੰਘ ਜੀ ਨੇ ਇਹ ਉਪਰੋਕਤ ਅਰਦਾਸ ਕੀਤੀ।

ਅਰਦਾਸ ਤੋਂ ਉਪਰੰਤ ਸੰਤ ਗੁਰਤੇਜ ਸਿੰਘ ਜੀ ਨੇ ਪ੍ਰਯੋਗਾਂ ਦੌਰਾਨ ਸਾਧ ਸੰਗਤ ਦੀਆਂ ਸੇਵਾਵਾਂ ਬਾਰੇ ਜਾਣਕਾਰੀ ਦਿੱਤੀ ਅਤੇ ਉਹਨਾਂ ਸਾਰੇ ਪਰਿਵਾਰਾਂ ਦਾ ਧੰਨਵਾਦ ਕੀਤਾ। ਸਤਿਗੁਰੂ ਜੀ ਦੀ ਕਿਰਪਾ ਨਾਲ ੪੫ ਪਰਿਵਾਰਾਂ ਵਲੋਂ ਪ੍ਰਯੋਗਾਂ ਵਿਚ ਪ੍ਰਸ਼ਾਦ ਦੀ ਸੇਵਾ ਕਰਵਾਈ ਗਈ।

ਸੰਤ ਸਤਬਚਨ ਸਿੰਘ ਜੀ ਨੇ ਸ਼ੁਭ ਵਿਚਾਰ ਸਾਧ ਸੰਗਤ

ਪ੍ਰਤੀ ਦਰਸਾਏ। ਆਪ ਜੀ ਨੇ ਦੱਸਿਆ ਕਿ ਸਤਿਗੁਰੂ ਜੀ ਦੇ ਚਰਨਾਂ ਦੀ ਪ੍ਰਤੀਤ ਤੋਂ ਬਗੈਰ ਸਾਰੇ ਭਜਨ ਬਾਣੀ ਕੀਤੇ ਨਿਹਫਲ ਹੋ ਜਾਂਦੇ ਹਨ।

ਸੁਖਪਾਲ ਸਿੰਘ ਭੱਟੀ ਨੇ ਦੱਸਿਆ ਕਿ ਕਿਸ ਤਰ੍ਹਾਂ ਸਤਿਗੁਰੂ ਹਰੀ ਸਿੰਘ ਜੀ ਨੇ ਭੈਣੀ ਸਾਹਿਬ ਸਖਤੀਆਂ ਅਤੇ ਕਰੜਾਈਆਂ ਸਮੇਂ ਨਾਮਧਾਰੀ ਪੰਥ ਦੀ ਰਖਵਾਲੀ ਕੀਤੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਉਹ ਬਚਨ ਯਾਦ ਕਰਵਾਏ ਕਿ ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਹਰੀ ਸਿੰਘ ਜੀ ਵਿਚ ਕੋਈ ਫਰਕ ਨਹੀਂ। ਸਤਿਗੁਰੂ ਪਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਈ ਪਰਉਪਕਾਰ ਦਸੇ। ਉਹਨਾਂ ਇਹ ਵੀ ਦੱਸਿਆ ਕਿ ਸ੍ਰੀ ਭੈਣੀ ਸਾਹਿਬ ਇਕ ਐਸਾ ਤੀਰਥ ਹੈ ਜਿਥੇ ਦੋਵੇਂ, ਤੀਰਥ ਅਤੇ ਉਸ ਤੀਰਥ ਨੂੰ ਬਣਾਉਣ ਵਾਲਿਆਂ ਦੇ ਦਰਸ਼ਨ ਹੁੰਦੇ ਹਨ।

ਇਸ ਤੋਂ ਉਪਰੰਤ ਬੱਚਿਆਂ ਦੀ ਹੌਸਲਾ ਅਫਜ਼ਾਈ ਵਾਸਤੇ ਇਕ ਸਾਲ ਤੋਂ ਸੋਲਾਂ ਸਾਲ ਤੱਕ ਦੇ ਬੱਚਿਆਂ ਨੂੰ ਇਨਾਮ ਦਿੱਤੇ ਗਏ। ਜਿਨ੍ਹਾਂ ਬੱਚਿਆਂ ਨੇ ਸ਼ੁੱਧ ਬਾਣੀ (ਕੰਠ) ਸੁਣਾਈ, ਪਹਿਲੇ ਅਸਥਾਨ ਤੇ ਇਹਨਾਂ ਬੱਚਿਆਂ ਨੂੰ ਇਨਾਮ ਮਿਲੇ :

੧-੫ ਸਾਲ ਕਾਕਾ ਗੰਗਾ ਸਿੰਘ ਚਾਨਾ

੬-੧੦ ਬੀਬੀ ਸਤਵੰਤ ਕੌਰ ਚਾਨਾ

੧੦-੧੩ ਕਾਕਾ ਰਤਨ ਸਿੰਘ ਰੰਧਾਵਾ

੧੩-੧੬ ਕਾਕਾ ਗੁਸ਼ਮੀਰ ਸਿੰਘ

ਇਹ ਇਨਾਮ ਉਸਤਾਦ ਹਰਭਜਨ ਸਿੰਘ ਜੀ ਨੇ ਬੱਚਿਆਂ ਨੂੰ ਦਿੱਤੇ। ਸੁਖਪਾਲ ਸਿੰਘ ਭੱਟੀ ਨੇ ਜਾਣਕਾਰੀ ਦਿੱਤੀ ਕਿ ਬੱਚਿਆਂ ਨੇ ਬਹੁਤ ਮਿਹਨਤ ਅਤੇ ਉਤਸ਼ਾਹ ਨਾਲ ਬਾਣੀ ਮੁਕਾਬਲੇ ਵਿਚ ਹਿੱਸਾ ਲਿਆ ਅਤੇ ਬੱਚਿਆਂ ਨੇ ਬਹੁਤ ਸਾਫ ਅਤੇ ਸਰਲ ਬਾਣੀ ਸੁਣਾਈ। ਇਹਨਾਂ ਬੱਚਿਆਂ ਦੇ ਮਾਤਾ ਪਿਤਾ ਅਤੇ ਉਸਤਾਦ ਜੀ ਵਧਾਈ ਦੇ ਪਾਤਰ ਹਨ।

ਇਕ ਹੋਰ ਇਨਾਮ ਲੌਟਰੀ ਦੇ ਰੂਪ ਵਿਚ ਰੱਖਿਆ ਗਿਆ। ਸੰਤ ਗੁਰਬਚਨ ਸਿੰਘ ਜੀ ਸਿਆਨ ਪਰਿਵਾਰ ਹੋਰਾਂ ਵਲੋਂ ਇਕ ੧੪ ਇੰਚ ਦੀ ਰੰਗੀਨ ਰੀਮੋਟ ਕੰਟਰੋਲ ਟੀ.ਵੀ. ਸਾਊਥਾਲ ਸੈਂਟਰ ਦੇ ਬਿਲਡਿੰਗ ਫੰਡ ਵਾਸਤੇ ਦਾਨ ਕੀਤੀ ਗਈ। ਸਾਧ ਸੰਗਤ ਨੇ ਇਸ ਨੂੰ ਜਿੱਤਣ ਵਾਸਤੇ ਇਕ ਇਕ ਪੌਂਡ ਦੇ ਟਿਕਟ ਖਰੀਦੇ। ਸੰਤ ਦਲੀਪ ਸਿੰਘ ਜੀ ਭੁੱਲਰ ਹੋਰਾਂ ਨੇ ਉਸ ਜੇਤੂ ਟਿਕਟ ਨੂੰ ਬਾਕੀ ਟਿਕਟਾਂ ਵਿਚੋਂ ਚੁਣਿਆਂ।

ਸੰਤ ਗੁਰਤੇਜ ਸਿੰਘ ਜੀ ਨੇ ਟਿਕਟ ਦੀ ਜਾਣਕਾਰੀ ਸੁਣਾਈ। ਟਿਕਟ ਤੇ ਨਾਮ ਸੀ ਬੀਬੀ ਦਲਜੀਤ ਕੌਰ ਜੀ ਰੈਅਤ ਜੋ ਕਿ ਸੰਤ ਨਰਿੰਦਰ ਸਿੰਘ ਜੀ ਰਐਤ ਦੀ ਧਰਮ ਪਤਨੀ ਹਨ।

**ਵਿਸ਼ੇਸ਼**—ਸੰਤ ਦਲੀਪ ਸਿੰਘ ਜੀ ਭੁੱਲਰ ਐਸ ਸਮੇਂ ਸਤਿਗੁਰੂ ਜੀ ਦੀ ਬਖਸ਼ਸ਼ ਦੁਆਰਾ ੯੪ ਸਾਲ ਦੀ ਆਯੂ ਵਿਚ ਹਨ। ਉਹਨਾਂ ਦੀ ਨਿਮਰਤਾ ਅਤੇ ਮਿਲਵਰਤਨ ਸਾਡੇ ਵਾਸਤੇ ਇਕ ਪ੍ਰਤੀਕ ਹੈ।

ਪ੍ਰਯੋਗਾਂ ਤੋਂ ਪਹਿਲਾਂ ਸੰਤ ਜੀ ਹਸਪਤਾਲ ਸਨ। ਸੰਤ ਗੁਰਤੇਜ ਸਿੰਘ ਜੀ ਚਾਨਾ (ਸਕੱਤਰ) ਇਹਨਾਂ ਦੇ ਦਰਸ਼ਨ ਕਰਨ ਲਈ ਹਸਪਤਾਲ ਗਏ ਅਤੇ ਅਰਜ਼ ਕੀਤੀ "ਬਾਬਾ ਜੀ ਜਪ ਪ੍ਰਯੋਗ ਸ਼ੁਰੂ ਹੋ ਰਹੇ ਹਨ ਅਤੇ ਛੇਤੀ ਤਗੜੇ ਹੋਵੋ।" ਸੰਤਾਂ ਨੇ ਮੁਸਕਰਾ ਕਿ ਬਚਨ ਕੀਤਾ ਅੱਛਾ ਜੋ ਸਤਿਗੁਰੂ ਜੀ ਨੂੰ ਮਨਜ਼ੂਰ। ਪ੍ਰਯੋਗ ਅਰੰਭ ਹੋਏ ਸੰਤ ਜੀ ਹਰ ਰੋਜ਼ ਦਰਸ਼ਨ ਦਿੰਦੇ ਰਹੇ।

ਸਾਧ ਸੰਗਤ ਵਲੋਂ ਸੰਤਾਂ ਨੂੰ ਇਕ ਵਿਸ਼ੇਸ਼ ਸਿਰੋਪਾ ਦਿੱਤਾ ਗਿਆ।

ਪ੍ਰਧਾਨ ਚਾਨਾ ਜੀ ਨੇ ਇਹਨਾਂ ਦੇ ਪਰਿਵਾਰ ਬਾਰੇ ਜਾਣਕਾਰੀ ਦਿੱਤੀ ਕਿ ਇਹ ਉਹ ਪਰਿਵਾਰ (ਭੁੱਲਰ) ਹਨ ਜੋ ਕੇ ਛੇਵੇਂ ਪਾਤਸਾਹ ਸ੍ਰੀ ਸਤਿਗੁਰੂ ਹਰਗੋਬਿੰਦ ਸਾਹਿਬ ਜੀ ਸਮੇਂ ਕੋਈ ਭੁੱਲ ਕਰ ਬੈਠੇ ਸਨ ਅਤੇ ਬੇਮੁੱਖ ਹੋਏ ਸਨ। ਇਹਨਾਂ ਦੀ ਕਥਾ ਜਨਮ ਸਾਖੀ ਵਿਚ ਲਿਖੀ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਫਰੀਕਾ, ਨੈਰੋਬੀ ਦਾ ਦੌਰਾ ੧੯੬੭ ਵਿਚ ਹੋਇਆ। ਸੰਤਾਂ ਨੇ ਸੱਚੇ ਪਾਤਸ਼ਾਹ ਜੀ ਦੇ ਸਨਮੁਖ ਅਰਜ਼ ਕੀਤੀ ਗਰੀਬ ਨਵਾਜ, ਸਾਡੇ ਪਿਤਾ ਪੁਰਖਾਂ ਕੋਲੋਂ ਜੋ ਅਵਗਿਆ ਆਪ ਜੀ ਦੇ ਛੇਵੇਂ ਜਾਮੇ ਵਿਚ ਹੋਈ ਸੀ ਉਸ ਨੂੰ ਕਿਰਪਾ ਕਰੋ ਅਤੇ ਬਖਸ਼ ਕਰੋ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਪਤਾ ਇਹ ਉਹੋ ਹੀ ਹਨ ਜੋ ਉਸ ਸਮੇਂ ਸਨ "ਚਲੋ ਤੁਹਾਨੂੰ ਬਖਸ਼ਿਆ।" ਸੰਤਾਂ ਦੇ ਨੇਤਰ ਉਸ ਵੇਲੇ ਸਜਲ ਹੋ ਗਏ ਅਤੇ ਆਪ ਵਿਸਮਾਦ ਵਿਚ ਹੋ ਗਏ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਵਿੱਤਰ ਚਰਨਾ ਵਿਚ ਵਿਦੇਸ਼ੀ ਸਾਧ ਸੰਗਤ ਦੀ ਅਰਦਾਸ ਹੈ ਕਿ ਸੱਚੇ ਪਾਤਸ਼ਾਹ ਸਾਡੇ ਸਿਰ ਤੇ ਆਪਣਾ ਮਿਹਰ ਭਰਿਆ ਹੱਥ ਰੱਖਣ ਅਤੇ ਸਾਡੀ ਨਿਮਰਤਾ ਸਹਿਤ ਬੇਨਤੀ ਹੈ ਸੱਚੇ ਪਾਤਸ਼ਾਹ ਜੀ ਦੇ ਪਵਿੱਤਰ ਚਰਨਾਂ ਤੇ ਕਿ ਆਪ ਜੀ ਸਾਨੂੰ ਛੇਤੀ ਆਪਣੇ ਦਰਸ਼ਨਾਂ ਦੀ ਦਾਤ ਬਖਸ਼ਣ।

*—ਸੁਖਪਾਲ ਸਿੰਘ ਭੱਟੀ*

*ਸਾਊਥਲ (ਯੂ. ਕੇ.)*

## ਸ. ਨੰਦ ਸਿੰਘ ਜੀ ਬਾਹੜਾ (ਯੂ.ਕੇ.) ਦਾ ਸਦੀਵੀ ਵਿਛੋੜਾ



ਵੁਲਵਰਹੈਂਪਟਨ–ਇੰਗਲੈਂਡ ਵਸਦੇ ਰਾਮਗੜ੍ਹੀਆ ਸਿੱਖ ਭਾਈਚਾਰੇ ਅਤੇ ਨਾਮਧਾਰੀ ਸੰਗਤਾਂ ਵਿਚ ਜਾਣੇ-ਪਛਾਣੇ ਹਰਮਨ-ਪਿਆਰੇ ਅਤੇ ਸਤਿਕਾਰੇ ਪ੍ਰਸਿੱਧ ਵਿਅਕਤੀ ਸ੍ਰੀਮਾਨ ਸੰਤ ਨੰਦ ਸਿੰਘ ਜੀ ਬਾਹੜਾ ਪਿੰਡ ਭਾਣੋਕੀ (ਫਗਵਾੜਾ) ੩੦ ਅਕਤੂਬਰ ੨੦੦੧, ਮੰਗਲਵਾਰ ਸਵੇਰੇ ੭.੧੫ ਵਜੇ ਵੁਲਵਰਹੈਂਪਟਨ ਦੇ ਨਿਊ ਕਰੌਸ ਹਸਪਤਾਲ ਵਿਚ ਅਚਾਨਕ ਦਿਲ ਦਾ ਦੌਰਾ ਪੈਣ ਨਾਲ ਗੁਰਪੁਰੀ ਸਿਧਾਰ ਗਏ। ਆਪ ਜੀ ਜੀਵਨ ਦੇ ੭੧ਵੇਂ ਵਰ੍ਹੇ ਵਿਚ ਵਿਚਰ ਰਹੇ ਸਨ। ਉਹ ਆਪਣੇ ਪਿੱਛੇ ਆਪਣੀ ਧਰਮ-ਪਤਨੀ ਪ੍ਰਕਾਸ਼ ਕੌਰ ਅਤੇ ਇਕ ਲੜਕੀ ਤੇ ਤਿੰਨ ਲੜਕਿਆਂ ਨੂੰ ਗੁਰੂ ਆਸਰੇ ਛੱਡ ਗਏ ਹਨ।

ਉਨ੍ਹਾਂ ਦਾ ਜਨਮ ਸੰਨ ੧੯੩੧ ਵਿਚ ਪਿੰਡ ਭਾਣੋਕੀ ਵਿਖੇ ਪਿਤਾ ਸੰਤ ਬਸੰਤ ਸਿੰਘ ਅਤੇ ਮਾਤਾ ਮਾਲਣ ਕੌਰ ਦੀ ਕੁੱਖ ਤੋਂ ਹੋਇਆ। ਆਪਨੇ ਵਿਦਿਆ ਰਾਮਗੜ੍ਹੀਆ ਕਾਲਜ ਫਗਵਾੜਾ ਵਿਖੇ ਪ੍ਰਾਪਤ ਕੀਤੀ। ੧੦ ਕੁ ਸਾਲ ਕਾਰੋਬਾਰ ਹਿਤ ਕਾਨ੍ਹਪੁਰ ਰਹੇ। ਬਾਅਦ ਵਿਚ ੧੯੫੭ ਵਿਚ ਨੈਰੋਬੀ, ਕੇਨੀਆ ਅਤੇ ਫਿਰ KERICHO (ਕੇਨੀਆ) ਵਿਖੇ ਸੰਤ ਬਾਬਾ ਪੂਰਨ ਸਿੰਘ ਜੀ (ਬਾਨੀ ਗੁਰੂ ਨਾਨਕ ਨਿਸ਼ਕਾਮ ਜਥਾ) ਹੋਰਾਂ ਦੀ ਵਰਕਸ਼ਾਪ ਵਿਚ ਤਰਖਾਣਾ ਕੰਮ ਕਰਦੇ ਰਹੇ। ਉਥੇ ਹੀ ਉਨ੍ਹਾਂ ਨੂੰ ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਾਵਨ ਦਰਸ਼ਨ ਦਾ (ਤੀਜੇ ਅਫਰੀਕਾ ਦੌਰੇ ਸਮੇਂ) ਸੁਭਾਗ ਪ੍ਰਾਪਤ ਹੋਇਆ। ਗੁਰੂ-ਮੰਤਰ ਸੂਬਾ ਦਸੌਂਧਾ ਸਿੰਘ ਜੀ ਤੋਂ ਪ੍ਰਾਪਤ ਕੀਤਾ। ਅੰਮ੍ਰਿਤਧਾਰੀ, ਗੁਰਸਿੱਖ, ਨਾਮ ਬਾਣੀ ਦੇ ਉਹ ਰਸੀਏ ਸਨ। ਸਭ ਧਰਮਾਂ ਤੇ ਸੰਪ੍ਰਦਾਵਾਂ ਦਾ ਮਾਣ-ਸਤਿਕਾਰ ਕਰਨ ਵਾਲੇ ਅਤੇ ਸੇਵਾਦਾਰ ਗੁਰਸਿੱਖ ਸਨ। ਵੁਲਵਰਹੈਂਪਟਨ ਦੇ ਦੋਨੋਂ ਰਾਮਗੜ੍ਹੀਆ ਗੁਰਦੁਆਰਿਆਂ ਦੀ ਸਥਾਪਨਾ ਵਿਚ ਉਨ੍ਹਾਂ ਦਾ ਵੱਡਾ ਹਿੱਸਾ ਸੀ। ਉਹ ਰਾਮਗੜ੍ਹੀਆ ਸਭਾ ਵੁਲਵਰਹੈਂਪਟਨ ਦੇ ਮੀਤ-ਪ੍ਰਧਾਨ ਵੀ ਰਹੇ। ਉਹ ਵੁਲਵਰਹੈਂਪਟਨ ਇੰਟਰਫੇਥ ਗਰੁਪ ਦੇ ਪੁਰਾਣੇ ਮੈਂਬਰਾਂ ਵਿਚੋਂ ਇਕ ਸਨ। ਉਨ੍ਹਾਂ ਦੇ ਦਿਹਾਂਤ ਤੇ ਵੁਲਰਵਰਹੈਂਪਟਨ ਦੇ ਮੇਅਰ Mrs. Joyce Hill, Bishop Rt. Revd michagl Bovrke ਅਤੇ ਵੁਲਵਰਹੈਂਪਟਨ ਇੰਟਰ ਫੇਥ ਗਰੁਪ ਦੇ ਚੇਅਰਮੈਨ Sehdev Bishal ਅਤੇ ਕਈ ਹੋਰ ਖਾਸ ਵਿਅਕਤੀਆਂ-ਸੰਸਥਾਵਾਂ ਵਲੋਂ ਉਨ੍ਹਾਂ ਨੂੰ ਸ਼ਰਧਾਂਜਲੀਆਂ ਭੇਜੀਆਂ ਗਈਆਂ।

ਆਪ ਜੀ ਦਾ ਸੰਸਕਾਰ ੮ ਨਵੰਬਰ ੨੦੦੧ ਨੂੰ ਦੁਪਹਿਰ ੧੨.੩੦ ਵਜੇ ਵੁਲਵਰਹੈਂਪਟਨ ਵਿਖੇ ਹੋਇਆ। ਉਨ੍ਹਾਂ ਦੇ ਪਰਿਵਾਰ ਵਲੋਂ ਉਹਨਾਂ ਨਮਿਤ ਸਧਾਰਨ ਪਾਠ ਦਾ ਭੋਗ ਉਸੇ ਦਿਨ ਹੀ ੪ ਵਜੇ ਸ਼ਾਮ ਨੂੰ ਪਾਇਆ ਗਿਆ। ਇਸ ਉਪਰੰਤ ਸ਼ਰਧਾਂਜਲੀ ਭੇਟ ਕਰਦਿਆਂ ਸ. ਮੋਤਾ ਸਿੰਘ ਜੀ ਸੂਰੀ, ਸਕੱਤਰ ਰਾਮਗੜ੍ਹੀਆ ਸਭਾ ਨੇ ਕਿਹਾ–"ਕਿ ਬਾਹੜਾ ਜੀ ਦੇ ਚਲੇ ਜਾਣ ਨਾਲ ਉਨ੍ਹਾਂ ਦੇ ਪਰਿਵਾਰ ਅਤੇ ਰਾਮਗੜ੍ਹੀਆ ਭਾਈਚਾਰੇ ਨੂੰ ਬਹੁਤ ਵੱਡੀ ਘਾਟ ਪਈ ਹੈ। ਉਨ੍ਹਾਂ ਵਲੋਂ ਗੁਰੂ ਘਰਾਂ ਦੀ ਕੀਤੀ ਸੇਵਾ ਭੁਲਾਈ ਨਹੀਂ ਜਾਵੇਗੀ।" ਰਾਮਗੜ੍ਹੀਆ ਬੋਰਡ ਗੁਰਦੁਆਰੇ ਦੇ ਪ੍ਰਧਾਨ ਸ. ਨਿਰਮਲ ਸਿੰਘ ਜੀ ਬਾਂਸਲ ਨੇ ਸ਼ਰਧਾਂਜਲੀ ਅਰਪਣ ਕਰਦਿਆਂ ਕਿਹਾ–"ਬਾਹੜਾ ਸਾਹਿਬ ਸ਼ਹਿਰ ਦੇ ਪ੍ਰਸਿੱਧ ਵਿਅਕਤੀ ਸਨ। ਦੋਨੋਂ ਰਾਮਗੜ੍ਹੀਆ ਗੁਰਦੁਆਰਿਆਂ ਦੀ ਇਕ ਓਵਰਹਾਲ ਕਮੇਟੀ ਅਤੇ ਏਕਤਾ ਬਣਾਉਣ ਲਈ ਉਨ੍ਹਾਂ ਬੜੇ ਜਤਨ ਕੀਤੇ।"

ਸੰਤ ਵਾਸਦੇਵ ਸਿੰਘ ਭੰਮਰਾ ਜੀ ਨੇ ਭਰੇ ਮਨ ਨਾਲ ਉਨ੍ਹਾਂ ਦੇ ਵਿਸ਼ੇਸ਼ ਗੁਣਾਂ ਤੇ ਕੰਮਾਂ ਨੂੰ ਵਰਣਨ ਕੀਤਾ। ਆਪ ਨੇ ਕਿਹਾ ਕਿ "ਬਾਹੜਾ ਸਾਹਿਬ ਸਭ ਸੰਸਥਾਵਾਂ ਨਾਲ ਬੜਾ ਸੁਮੇਲ ਤੇ ਪਿਆਰ ਰੱਖਦੇ ਸਨ। ਉਹ ਸਾਡੇ ਸਨੇਹੀ, ਸਾਥੀ ਤੇ ਸਲਾਹੂ ਵੀ ਸਨ। ਨਾਮਧਾਰੀ ਪੰਥ ਅਤੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਨਾਲ ਉਨ੍ਹਾਂ ਦਾ ਬੜਾ ਪਿਆਰ ਤੇ ਹਿਤ ਸੀ। ਸੱਚੇ ਪਾਤਸ਼ਾਹ ਜੀ ਇਨ੍ਹਾਂ ਦੇ ਗ੍ਰਹਿ ਨੂੰ ਕਈ ਵਾਰ ਚਰਨ ਪਾ ਕੇ ਪਵਿੱਤਰ ਕੀਤਾ। ਬਾਹੜਾ ਸਾਹਿਬ ਨੇ ਕਈ ਵਾਰ ਪਰਿਵਾਰ ਸਮੇਤ ਸ੍ਰੀ ਭੈਣੀ ਸਾਹਿਬ ਦੀਆਂ ਯਾਤਰਾਵਾਂ ਕੀਤੀਆਂ। ਆਪ ਸੰਤਾਂ, ਮਹਾਂਪੁਰਸ਼ਾਂ ਦੇ ਦਰਸ਼ਨ ਲਈ ਦੂਰ-ਦੂਰ ਤੱਕ ਜਾਇਆ ਕਰਦੇ ਸਨ।

ਗਿਆਨੀ ਸੁਰਜਣ ਸਿੰਘ ਜੀ ਸ਼ੀਤਾ ਬਰਮਿੰਘਮ ਨੇ ਪ੍ਰਮਾਣਾਂ ਅਤੇ ਸਾਖੀਆਂ ਸਹਿਤ ਦੱਸਿਆ ਕਿ ਇਕ ਦਿਨ ਸੰਸਾਰ ਤੋਂ ਕੂਚ ਕਰਨਾ ਹੀ ਹੈ। ਕੋਈ ਥਿਰ ਨਹੀਂ ਰਿਹਾ। ਇਸ

ਲਈ ਬੰਦੇ ਨੂੰ ਅੰਤ-ਕਾਲ ਯਾਦ ਰੱਖਣਾ ਚਾਹੀਦਾ ਹੈ ਤੇ ਜੀਵਨ ਭਰ ਸਤਿਗੁਰੂ ਦੀ ਸੰਗਤ ਅਤੇ ਨਾਮਬਾਣੀ ਦਾ ਸੰਗ ਕਰਨਾ ਚਾਹੀਦਾ ਹੈ।"

ਬਰਮਿੰਘਮ ਦੀ ਸਮੁੱਚੀ ਨਾਮਧਾਰੀ ਸੰਗਤ ਵਲੋਂ ਉਨ੍ਹਾਂ ਦੇ ਪਰਿਵਾਰ ਨਾਲ ਡੂੰਘੇ ਦੁੱਖ ਦਾ ਪ੍ਰਗਟਾਅ ਕੀਤਾ ਗਿਆ। ਸ਼ਰਧਾਂਜਲੀਆਂ ਉਪਰੰਤ ਬਾਹੜਾ ਜੀ ਦੇ ਪਰਿਵਾਰ ਵਲੋਂ ਗੁਰੂ ਕਾ ਅਤੁੱਟ ਲੰਗਰ ਵਰਤਾਇਆ ਗਿਆ।

ਯਾਦ ਰਹੇ ਸ. ਨੰਦ ਸਿੰਘ ਜੀ ਬਾਹੜਾ ਨੇ ਸੰਨ ੧੯੬੭ ਤੋਂ ਪਰਿਵਾਰ ਸਮੇਤ ਵੁਲਵਰਹੈਂਪਟਨ ਨਿਵਾਸ ਕੀਤਾ ਤੇ ਕੰਮ-ਕਾਰ ਕਰਦੇ ਰਹੇ। ਉਨ੍ਹਾਂ ਦੀ ੧੯੮੩ ਤੋਂ ਮੈਡੀਕਲ ਰਿਟਾਇਰਮੈਂਟ ਹੋ ਗਈ ਸੀ। ਉਨ੍ਹਾਂ ਨੇ ਅੰਤਰ-ਰਾਸ਼ਟਰੀ ਰਾਮਗੜ੍ਹੀਆ ਭਾਈਚਾਰੇ ਦੀਆਂ ਦੋ ਕਨਵੈਨਸ਼ਨਾਂ—ਸੰਨ ੧੯੯੩ ਵਿਚ ਸਲੋਹ ਵਿਖੇ ਅਤੇ ਸੰਨ ੧੯੯੫ ਵਿਚ ਦਿੱਲੀ ਵਿਖੇ— ਡੈਲੀਗੇਟ ਵਜੋਂ ਹਿੱਸਾ ਲਿਆ ਸੀ।

ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਸ. ਨੰਦ ਸਿੰਘ ਜੀ ਬਾਹੜਾ ਨੇ "ਮਾਸਕ ਵਰਿਆਮ" ਦੀ ਬਰਮਿੰਘਮ ਵਿਖੇ ਮਨਾਈ ਗਈ "ਸਿਲਵਰ ਜੁਬਲੀ" ਵਿਚ ਉਚੇਚੇ ਤੌਰ ਤੇ ਖੁਸ਼ੀਆਂ ਸਹਿਤ ਭਾਗ ਲਿਆ ਸੀ। ਅਦਾਰਾ ਵਰਿਆਮ ਵਲੋਂ ਉਨ੍ਹਾਂ ਦੇ ਪਰਿਵਾਰ ਨਾਲ ਉਨ੍ਹਾਂ ਦੇ ਵਿਛੋੜੇ ਦਾ ਗਹਿਰਾ ਦੁੱਖ ਪ੍ਰਗਟ ਕੀਤਾ ਜਾਂਦਾ ਹੈ। ਸਤਿਗੁਰ ਸੱਚੇ ਪਾਤਸ਼ਾਹ ਜੀ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਪਿੱਛੇ ਪਰਿਵਾਰ, ਰਿਸ਼ਤੇਦਾਰਾਂ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

## *ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਵਲੋਂ ਕਵੀ ਦਰਬਾਰ*

ਮਿਤੀ ੨੯-੧੧-੨੦੦੧ ਨੂੰ ਸ੍ਰੀ ਸੁਹਾਵਾ ਸਾਹਿਬ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ-ਦਿਹਾੜਾ ਬੜੀ ਸ਼ਰਧਾ ਅਤੇ ਧੂਮ-ਧਾਮ ਨਾਲ ਮਨਾਇਆ ਗਿਆ। ਇਸ ਮੌਕੇ ਉੱਤੇ ਨਾਮਧਾਰੀ ਪੰਜਾਬੀ ਸਾਹਿਤ ਸਭਾ ਵਲੋਂ ਇਕ ਬਹੁਤ ਹੀ ਸ਼ਾਨਦਾਰ ਕਵੀ ਦਰਬਾਰ ਕਰਵਾਇਆ ਗਿਆ। ਜਿਸ ਵਿਚ ਹੇਠ ਲਿਖੇ ਕਵੀ ਸਜਣਾਂ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਸੰਬੰਧੀ ਆਪਣੀਆਂ ਕਵਿਤਾਵਾਂ ਪੜ੍ਹੀਆਂ—

ਸਰਵ ਸ੍ਰੀਮਾਨ ਅਮਰੀਕ ਸਿੰਘ, ਗੁਰਦਿਆਲ ਸਿੰਘ ਪ੍ਰੀਤ, ਲਖਵਿੰਦਰ ਸਿੰਘ ਬਾਜਵਾ, ਕਰਨੈਲ ਸਿੰਘ ਅਸਵਾਲ, ਸਵਰਨ ਸਿੰਘ ਚੀਮਾ, ਹਰਭਜਨ ਸਿੰਘ ਰਾਜਾ, ਕੁਲਦੀਪ ਸਿੰਘ ਦੀਪ, ਬਲਦੇਵ ਸਿੰਘ ਅਤੇ ਹਰਜਿੰਦਰ ਸਿੰਘ।

*—ਲਖਵਿੰਦਰ ਸਿੰਘ ਬਾਜਵਾ*

## *ਰਵੇਲ ਮੈਮੋਰੀਅਲ ਐਵਾਰਡ ਲਈ ਮੁਕਾਬਲਾ*

**ਚੰਡੀਗੜ੍ਹ**—ਸ. ਮੇਹਰ ਸਿੰਘ ਰਵੇਲ ਮੈਮੋਰੀਅਲ ਚੈਰੀਟੇਬਲ ਸੁਸਾਇਟੀ ਚੰਡੀਗੜ੍ਹ ਪੰਜਾਬੀ ਪ੍ਰੈਸ ਦੇ ਸਰਵ-ਉਤਮ ਪੱਤਰਕਾਰ ਲਈ ਸਥਾਪਤ ਕੀਤੇ ਸ. ਮੇਹਰ ਸਿੰਘ ਰਵੇਲ ਮੈਮੋਰੀਅਲ ਐਵਾਰਡ ਲਈ ਕਰਵਾਏ ਜਾ ਰਹੇ ਦੂਜੇ ਸਲਾਨਾ ਮੁਕਾਬਲੇ ਵਾਸਤੇ ਪੰਜਾਬੀ ਭਾਸ਼ਾ ਪ੍ਰੈਸ ਨਾਲ ਜੁੜੇ ਚਾਹਵੰਦ ਸਭ ਸੰਪਾਦਕਾਂ, ਪੱਤਰਕਾਰਾਂ, ਲੇਖਕਾਂ ਅਤੇ ਸੰਵਾਦਦਾਤਾਵਾਂ ਪਾਸੋਂ ਨੁਮਾਇੰਦਗੀ ਪੱਤਰਾਂ ਦੀ ਮੰਗ ਕਰਦੀ ਹੈ। ਇਹ ਐਵਾਰਡ ੧੫੦੦੦/- ਰੁਪਏ ਦੀ ਨਕਦ ਰਾਸ਼ੀ ਅਤੇ ਇੱਕ ਪ੍ਰਮਾਣ ਪੱਤਰ ਦੀ ਸ਼ਕਲ ਵਿੱਚ ਇਕ ਵਿਸ਼ੇਸ਼ ਸਨਮਾਨ ਸਮਾਰੋਹ ਵਿੱਚ ਸਰਵਉੱਤਮ ਪੱਤਰਕਾਰ ਨੂੰ ਦਿੱਤਾ ਜਾਵੇਗਾ। ਮੁਕਾਬਲਾ ਪ੍ਰਤੀਯੋਗੀਆਂ ਦੀਆਂ ਉਹਨਾਂ ਕਿਰਤਾਂ ਦੇ ਅਧਾਰ ਤੇ ਹੋਵੇਗਾ ਜੋ ਕੈਲੰਡਰ ਸਾਲ ਜਨਵਰੀ ਤੋਂ ਦਸੰਬਰ, ੨੦੦੧ ਵਿੱਚ ਕਿਸੇ ਵੀ ਪੰਜਾਬੀ ਅਖ਼ਬਾਰ ਜਾਂ ਰਸਾਲੇ ਵਿਚ ਛਪੀਆਂ ਹੋਣ। ਮੁਕਾਬਲੇ ਵਿਚ ਭਾਗ ਲੈਣ ਲਈ ਨੁਮਾਇੰਦਗੀ ਪੱਤਰ ਪਹਿਲੀ ਜਨਵਰੀ, ੨੦੦੨ ਤੋਂ ਪਹਿਲੀ ਮਾਰਚ, ੨੦੦੨ ਤੱਕ ਸੁਸਾਇਟੀ ਦੇ ਦਫ਼ਤਰ ਵਿੱਚ ਪੁੱਜਣੇ ਜ਼ਰੂਰੀ ਹਨ। ਨੁਮਾਇੰਦਗੀ ਨਿਰਧਾਰਤ ਫਾਰਮ ਤੇ ਹੋਵੇਗੀ ਜੋ ਸੁਸਾਇਟੀ ਦੇ ਦਫਤਰ ਕੋਠੀ ਨੰ. ੫੭ ਸੈਕਟਰ ੨੧-ਏ, ਚੰਡੀਗੜ੍ਹ ਤੋਂ ਮੁਫਤ ਪ੍ਰਾਪਤ ਕੀਤੇ ਜਾ ਸਕਦੇ ਹਨ।

*(ਅ.ਸ. ਰਵੇਲ), ਆਨਰੇਰੀ ਸਕੱਤਰ*

## *ਕਵੀ ਦਰਬਾਰ*

ਸ੍ਰੀ ਭੈਣੀ ਸਾਹਿਬ—ਮਿਤੀ ੨੯-੧੧-੨੦੦੧ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਨਮ ਦਿਨ ਉੱਤੇ ਇਕ ਮਹਾਨ ਕਵੀ ਦਰਬਾਰ ਹੋਇਆ। ਜਿਸ ਵਿਚ ਗੁਰਦਿਆਲ ਸਿੰਘ ਪ੍ਰੀਤ ਨੇ ਬਹੁਤ ਹੀ ਕਲਾਤਮਕ ਢੰਗ ਨਾਲ ਕਵਿਤਾ ਪੜ੍ਹੀ। ਕਵਿਤਾ ਸੁਣ ਕੇ ਸੰਗਤਾਂ ਨੇ ਜੈਕਾਰੇ ਛੱਡ ਦਿੱਤੇ। ਹੋਰ ਕਵਿਤਾਵਾਂ ਬੋਲਣ ਵਾਲਿਆਂ ਦੇ ਨਾਂਅ ਇਸ ਪ੍ਰਕਾਰ ਹਨ—ਬਲਦੇਵ ਸਿੰਘ ਵੜੈਚ, ਮਾਸਟਰ ਅਮਰੀਕ ਸਿੰਘ, ਪੂਰਨ ਸਿੰਘ ਨਿਰਾਲਾ, ਕੁਲਦੀਪ ਸਿੰਘ, ਹਰਭਜਨ ਸਿੰਘ ਰਾਜਾ, ਸਵਰਨ ਸਿੰਘ ਚੀਮਾ, ਕਰਨੈਲ ਸਿੰਘ ਅਸਪਾਲ, ਬਲਵੀਰ ਸਿੰਘ ਢਿਲੋਂ, ਸਵਰਨ ਸਿੰਘ ਬਾਜਵਾ, ਸੂਬਾ ਮਹਿੰਦਰ ਕੌਰ, ਹਰਬੰਸ ਸਿੰਘ ਘੁੱਲਾ, ਅਜੀਤ ਸਿੰਘ ਲਾਇਲ।

ਕਵੀ ਦਰਬਾਰ ਦੀ ਸੰਚਾਲਨਾ ਵੀ ਅਜੀਤ ਸਿੰਘ ਲਾਇਲ ਨੇ ਪ੍ਰਧਾਨ ਪ੍ਰੀਤਮ ਸਿੰਘ ਕਵੀ ਹੋਰਾਂ ਦੇ ਹੁਕਮ ਅਨੁਸਾਰ ਬੜੇ ਹੀ ਸੁਚੱਜੇ ਤੇ ਅਨੋਖੇ ਅੰਦਾਜ਼ ਵਿਚ ਕੀਤੀ। ਇਨ੍ਹਾਂ ਨੇ ਹੀ ਆਪਣੀ ਕਵਿਤਾ ਬੋਲ ਕੇ ਕਵੀ ਦਰਬਾਰ ਦੀ ਸ਼ੁਰੂਆਤ ਕੀਤੀ। ਸੰਤ ਹਰਪਾਲ ਸਿੰਘ ਜੀ ਹਜ਼ੂਰੀ ਸੇਵਕ ਹੋਰਾਂ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਤਿਗੁਰੂ ਜਗਜੀਤ ਸਿੰਘ ਜੀ ਤੱਕ ਕੜੀ ਨਾਲ ਕੜੀ ਜੋੜ ਕੇ ਸਿੱਖੀ ਬਾਰੇ ਸੰਗਤਾਂ ਨੂੰ ਚਾਨਣਾ ਪਾਇਆ।

# ਕੇਂਦਰੀ ਪੰਜਾਬੀ ਲੇਖਕ ਸਭਾ

ਕੇਂਦਰੀ ਪੰਜਾਬੀ ਲੇਖਕ ਸਭਾ ਦੀ ਮਿਤੀ ੯ ਦਸੰਬਰ ੨੦੦੧ ਨੂੰ ਚੋਣ ਹੋ ਗਈ ਹੈ। ਦੋ ਸਾਲਾਂ ਬਾਦ ਹੋਣ ਵਾਲੀ ਚੋਣ ਵਿਚ ਭਾਰੀ ਸਰਗਰਮੀ ਸੀ। ਕੁਲ ੨੩੨੭ ਵੋਟਾਂ ਚੋਂ ੧੩੦੧ ਵੋਟਾਂ ਪੋਲ ਹੋਈਆ। ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੀ ਇਮਾਰਤ ਵਿਚ ਹੋਈ ਇਸ ਭਾਰੀ ਭਰਕਮ ਚੋਣ ਵਿਚ ੨ ਬੂਥ ਬਣਾਏ ਗਏ ਸਨ। ਅੱਧੀ ਰਾਤ ਨੂੰ ਹੋਏ ਐਲਾਨ ਮੁਤਾਬਕ ਇਹ ਅਹੁਦੇਦਾਰ ਚੁਣੇ ਗਏ।

ਪ੍ਰਧਾਨ— ਸ. ਤਰਸੇਮ; **ਸੀਨੀਅਰ ਉਪ ਪ੍ਰਧਾਨ**— ਕਰਨੈਲ ਸਿੰਘ ਨਿੱਝਰ; **ਉਪ ਪ੍ਰਧਾਨ**—ਸ੍ਰੀਮਤੀ ਸੁਦਰਸ਼ਨ ਵਾਲੀਆ; ਡਾ. ਸਰਬਜੀਤ ਸਿੰਘ, ਰਾਜਿੰਦਰ ਭੋਗਲ, ਰਾਮ ਲਾਲ ਪ੍ਰੇਮੀ, ਸੁਰਿੰਦਰ ਕੈਲੇ।

**ਜਨਰਲ ਸਕੱਤਰ** ਅਵਤਾਰ ਜੌੜਾ, **ਸਕੱਤਰ** ਬੀਬਾ ਕੁਲਵੰਤ, ਸੁਸ਼ੀਲ ਦੁਸਾਂਝ, ਮੱਖਣ ਕੁਹਾੜ, ਮਹਿੰਦਰਦੀਪ ਗਰੇਵਾਲ।

ਨਵੇਂ ਚੁਣੇ ਜਨਰਲ ਸਕੱਤਰ ਅਵਤਾਰ ਜੌੜਾ ਦੀ ਸੂਚਨਾ ਅਨੁਸਾਰ ਉਕਤ ਸਭਾ ਦੇ ਨਵੇਂ ਚੁਣੇ ਗਏ ਅਹੁਦੇਦਾਰਾਂ ਦੀ ਇਕ ਵਿਸ਼ੇਸ਼ ਇਕੱਤਰਤਾ ਸਭਾ ਦੇ ਪ੍ਰਧਾਨ ਡਾ. ਐਸ. ਤਰਸੇਮ ਦੀ ਪ੍ਰਧਾਨਗੀ ਹੇਠ ਪੰਜਾਬੀ ਭਵਨ, ਲੁਧਿਆਣਾ ਵਿਖੇ ਹੋਈ, ਜਿਸ ਵਿਚ ਕਾਰਜਕਰਨੀ ਦੇ ੨੧ ਮੈਂਬਰਾਂ ਦੀ ਚੋਣ ਤੋਂ ਇਲਾਵਾ ਵਿਸ਼ੇਸ਼ ਨਿਮੰਤ੍ਰਿਤ ਮੈਂਬਰਾਂ ਅਤੇ ਸਲਾਹਕਾਰਾਂ ਦੇ ਇਕ ਮੈਂਬਰ ਨੂੰ ਛੱਡ ਕੇ ਬਾਕੀ ਸਾਰੀ ਚੋਣ ਸਰਬਸੰਮਤੀ ਨਾਲ ਹੋਈ। ਅਵਤਾਰ ਜੌੜਾ ਦੀ ਸੂਚਨਾ ਅਨੁਸਾਰ ਕਾਰਜਕਾਰਨੀ ਲਈ ਡਾ. ਸੁਖਦੇਵ ਸਿੰਘ, ਸੁਖਜੀਤ, ਡਾ. ਹਰਵਿੰਦਰ ਸਿੰਘ, ਕੁਲਦੀਪ ਸਿੰਘ ਬੇਦੀ, ਡਾ. ਗੁਰਬਖ਼ਸ਼ ਸਿੰਘ ਭੰਡਾਲ, ਗੁਰਨਾਮ ਕੰਵਰ, ਚਰਨ ਕੌਸ਼ਲ, ਚਮਕ ਸੁਰਜੀਤ, ਜਸਵੰਤ ਹਾਂਸ, ਜਸਵਿੰਦਰ (ਗ਼ਜ਼ਲਗੋ), ਪ੍ਰਿੰ. ਜਗਦੀਸ਼ ਘਈ, ਦੇਸ ਰਾਜ ਕਾਲੀ, ਦਰਸ਼ਨ ਬੁੱਟਰ, ਨਾਜਰ ਸਿੰਘ, ਪਾਲ ਗੁਰਦਾਸਪੁਰੀ, ਭੁਪਿੰਦਰ ਕੌਰ ਪ੍ਰੀਤ, ਮਦਨਵੀਰਾ, ਡਾ. ਰਜਨੀਸ਼ ਬਹਾਦਰ ਸਿੰਘ, ਰਾਮ ਸਰੂਪ ਅਣਖੀ ਅਤੇ ਰਵਿੰਦਰ ਭੱਠਲ ਚੁਣੇ ਗਏ।

ਵਿਸ਼ੇਸ਼ ਨਿਮੰਤ੍ਰਿਤ ਮੈਂਬਰਾਂ ਵਿਚ **ਅੰਮ੍ਰਿਤਸਰ** 'ਚੋਂ ਰਣਜੀਤ ਕੋਮਲ, ਦੇਵ ਦਰਦ, ਸ਼ੈਲਿੰਦਰਜੀਤ ਰਾਜਨ, ਕੁਲਵੰਤ ਸੂਫੀ, ਮੁਖਤਿਆਰ ਸਿੰਘ, ਬਲਵਿੰਦਰ ਝਬਾਲ, ਗੁਰਦੀਪ ਸਿੰਘ ਪਰਵਾਨਾ **ਸੰਗਰੂਰ** 'ਚੋਂ ਭੋਲਾ ਸਿੰਘ ਸੰਘੇੜਾ, ਸੀ. ਮਾਰਕੰਡਾ, ਯਾਦਵਿੰਦਰ ਤਪਾ, ਕਰਤਾਰ ਸਿੰਘ ਪੰਛੀ **ਹੁਸ਼ਿਆਰਪੁਰ** 'ਚੋਂ ਪ੍ਰੋ. ਕੇਵਲ ਕਲੋਟੀ, ਗੁਰਮੀਤ ਹਯਾਤਪੁਰੀ, ਬਲਬੀਰ ਖਾਨਪੁਰੀ, ਰਜਿੰਦਰ ਕੌਰ ਚੋਹਕਾ, ਕੁਲਤਾਰ ਸਿੰਘ ਕੁਲਤਾਰ **ਕਪੂਰਥਲਾ** 'ਚੋਂ ਸੁਰਜੀਤ ਜੱਜ, ਤਸਕੀਨ, ਕੰਵਰ ਇਮਤਿਆਜ਼, ਕੇਵਲ ਸਿੰਘ ਪਰਵਾਨਾ, ਰਾਮ ਮੂਰਤੀ, ਸੁਰਿੰਦਰ ਧੀਵਾ, ਗੁਰਮੀਤ ਪਲਾਹੀ, ਕਸ਼ਮੀਰ ਕਾਦਰ, ਡਾ. ਜਗਪਾਲ ਕੌਰ ਸੰਘਾ **ਗੁਰਦਾਸਪੁਰ** 'ਚੋਂ ਬੀਬਾ ਬਲਵੰਤ, ਸੁਲੱਖਣ ਸਰਹੱਦੀ, ਤਾਰਾ ਸਿੰਘ ਖੋਜੇਪੁਰੀ, ਕਿਰਪਾਲ ਸਿੰਘ ਯੋਗੀ, ਬਲਵਿੰਦਰ ਬਾਲਮ, ਡਾ. ਸੁਰਿੰਦਰ ਸ਼ਾਂਤ, ਜਸਪਾਲ ਹੰਜਰਾਅ, ਸੁਖਦੇਵ ਸਿੰਘ ਪ੍ਰੇਮੀ, ਤਲਵਿੰਦਰ ਕੌਰ **ਜਲੰਧਰ** 'ਚੋਂ ਡਾ. ਵਰਿਆਮ ਸਿੰਘ ਸੰਧੂ, ਸਤਨਾਮ ਮਾਣਕ, ਡਾ. ਜਸਵੰਤ ਬੇਗੋਵਾਲ, ਡਾ. ਉਮਿੰਦਰ ਜੌਹਲ, ਚੰਦ ਫਤਿਹਪੁਰੀ, ਭਗਵੰਤ ਰਸੂਲਪੁਰੀ **ਨਵਾਂਸ਼ਹਿਰ** 'ਚੋਂ ਹਰਬੰਸ ਹੀਉਂ, ਅਜਮੇਰ ਸਿੱਧੂ **ਪਟਿਆਲੇ** 'ਚੋਂ ਡਾ. ਗੁਰਮੀਤ ਕੱਲਰਮਾਜਰੀ, ਡਾ. ਧਨਵੰਤ ਕੌਰ, ਡਾ. ਬਲਦੇਵ ਧਾਲੀਵਾਲ, ਡਾ. ਅਮਰਜੀਤ ਕੌਂਕੇ, ਅਜਮੇਰ ਕੈਂਥ, ਡਾ. ਚਰਨ ਸਿੰਘ ਗਿੱਲ, ਹਰਚੰਦ ਸਰਹਿੰਦੀ, ਡਾ. ਗੁਰਨਾਇਬ ਸਿੰਘ, ਜਗਬੀਰ ਸਿੰਘ **ਫਿਰੋਜ਼ਪੁਰ** 'ਚੋਂ ਰਜਿੰਦਰ ਸਿੰਘ ਛਾਬੜਾ, ਦਿਆਲ ਸਿੰਘ ਪਿਆਸਾ, ਸੁਸ਼ੀਲ ਰਹੇਜਾ, ਜਸਵੀਰ ਕਲਸੀ **ਬਠਿੰਡਾ** 'ਚੋਂ ਅਤਰਜੀਤ, ਦਰਸ਼ਨ ਗਿੱਲ, ਡਾ. ਲਾਭ ਸਿੰਘ ਖੀਵਾ, ਕੁਲਵੰਤ ਸਿੰਘ ਭੁੱਲਰ, ਜੀਤ ਸਿੰਘ ਚਹਿਲ, ਰਣਬੀਰ ਰਾਣਾ, ਡਾ. ਸੀ. ਆਰ. ਸ਼ਰਮਾ, ਮਹਿੰਦਰ ਭੱਟੀ **ਮੋਗਾ+ਫਰੀਦਕੋਟ+ਮੁਕਤਸਰ** 'ਚੋਂ ਮਹਿੰਦਰ ਸਾਥੀ, ਪ੍ਰਗਟ ਸਿੰਘ ਜੰਬਰ, ਮਲਕੀਤ ਬਰਾੜ, ਅਮਰਜੀਤ ਹਾਂਸ, ਡਾ. ਸੁਰਜੀਤ ਬਰਾੜ ਰਮਿੰਦਰ ਬੇਰੀ **ਮਾਨਸਾ** 'ਚੋਂ ਦੇਵਨੀਤ **ਰੋਪੜ** 'ਚੋਂ ਮਨਮੋਹਨ ਦਾਊਂ, ਗੁਰਇੰਦਰ ਸਿੰਘ ਪ੍ਰੀਤ, ਗੁਰਿੰਦਰ ਕਲਸੀ, ਰਿਪਦੁਮਨ ਸਿੰਘ ਰੂਪ, ਰਤਨੀਵ, ਧਰਮਪਾਲ ਉਪਾਸ਼ਕ, ਡਾ. ਗੁਰਮਿੰਦਰ ਸਿੱਧੂ, ਮਨਜੀਤ ਇੰਦਰਾ, ਸਰਬਜੀਤ ਬੇਦੀ, ਸ੍ਰੀਮਤੀ ਤਾਰਨ ਗੁਜਰਾਲ **ਲੁਧਿਆਣਾ** 'ਚੋਂ ਕਰਤਾਰ ਸਿੰਘ ਕਾਲੜਾ, ਕਰਮਜੀਤ ਸਿੰਘ ਔਜਲਾ, ਕੁਲਵੰਤ ਜਗਰਾਓਂ, ਸੁਖਵਿੰਦਰ ਅੰਮ੍ਰਿਤ, ਜਸਵੰਤ ਜ਼ਫਰ, ਗੁਲਜ਼ਾਰ ਮੁਹੰਮਦ ਗੋਰੀਆ, ਡਾ. ਗੁਲਜ਼ਾਰ ਪੰਧੇਰ, ਭੁਪਿੰਦਰ ਜੱਸਲ, ਜਗੀਰ ਸਿੰਘ ਪ੍ਰੀਤ, ਹਰਭਜਨ ਧਰਨਾ, ਜਸਵੀਰ ਝੱਜ, ਸੁਰਿੰਦਰਜੀਤ ਕੌਰ, ਅਜੀਤ ਪਿਆਸਾ, ਜਨਮੇਜਾ ਜੌਹਲ, ਬਿਹਾਰੀ ਲਾਲ ਸੱਦੀ **ਚੰਡੀਗੜ੍ਹ** 'ਚੋਂ ਸ਼ਾਮ ਸਿੰਘ,

ਪ੍ਰੇਮ ਗੋਰਖੀ, ਸਿਰੀ ਰਾਮ ਅਰਸ਼, ਗੁਰਦਿਆਲ ਸਿੰਘ ਆਰਿਫ, ਕਰਮ ਸਿੰਘ ਵਕੀਲ ਪੰਜਾਬ ਤੋਂ ਬਾਹਰੋਂ ਬਲਬੀਰ ਮਾਧੋਪੁਰੀ, ਹਰਭਜਨ ਸਿੰਘ ਰੈਣੂ ਅਤੇ ਡਾ. ਕਰਮਜੀਤ ਸਿੰਘ।

ਪ੍ਰੋ. ਜੌੜਾ ਅਨੁਸਾਰ ਜਨਰਲ ਹਾਊਸ ਦੇ ਫੈਸਲੇ ਅਨੁਸਾਰ ਉਪਰੋਕਤ ਮੈਂਬਰਾਂ ਵਿਚੋਂ ਜੋ ਵੀ ਬਿਨਾਂ ਅਗਾਊਂ ਸੂਚਨਾ ਦੇ ਲਗਾਤਾਰ ਤਿੰਨ ਬੈਠਕਾਂ 'ਚੋਂ ਗੈਰ-ਹਾਜ਼ਰ ਰਹੇਗਾ, ਉਸ ਦੀ ਨਾਮਜ਼ਦਗੀ ਰੱਦ ਹੋ ਜਾਏਗੀ। ਸਲਾਹਕਾਰ ਕਮੇਟੀ ਵਿਚ ਨਾਮਜ਼ਦ ਕੀਤੇ ਗਏ ਲੇਖਕਾਂ ਦੇ ਨਾਮ ਇਸ ਤਰ੍ਹਾਂ ਹਨ, ਡਾ. ਓ. ਪੀ. ਆਨੰਦ, ਡਾ. ਓ. ਪੀ. ਵਸ਼ਿਸ਼ਟ, ਅਜਾਇਬ ਚਿੱਤਰਕਾਰ, ਅਮਰਜੀਤ ਗਰੇਵਾਲ, ਡਾ. ਅਮਰ ਕੋਮਲ, ਅਜਮੇਰ ਔਲਖ, ਈਸ਼ਰ ਸਿੰਘ ਪਾਸੀ, ਸੰਤੋਖ ਸਿੰਘ ਸੰਤੋਖ (ਇੰਗਲੈਂਡ), ਸੰਤੋਖ ਸਿੰਘ ਧੀਰ, ਪ੍ਰੋ. ਸੁਖਦੇਵ ਸਿੰਘ ਗਰੇਵਾਲ, ਡਾ. ਸਤਿੰਦਰ ਸਿੰਘ ਨੂਰ, ਡਾ. ਸ. ਪ. ਸਿੰਘ, ਸੁਰਜੀਤ ਪਾਤਰ, ਡਾ. ਸਵਰਨ ਚੰਦਨ (ਇੰਗਲੈਂਡ), ਡਾ. ਸੁਰਿੰਦਰ ਸਿੰਘ ਨਰੂਲਾ, ਸੁਖਬੀਰ (ਬੰਬਈ), ਸ਼ਮਸ਼ੇਰ ਸਿੰਘ ਸ਼ੇਰ (ਡੈਨਮਾਰਕ), ਸੁਖਵਿੰਦਰ ਰਾਮਪੁਰੀ (ਕੈਨੇਡਾ), ਡਾ. ਹਰਚਰਨ ਸਿੰਘ, ਹੁਕਮ ਸਿੰਘ ਭੱਟੀ, ਹਰਭਜਨ ਹਲਵਾਰਵੀ, ਹਰਦੇਵ ਸਿੰਘ ਗਰੇਵਾਲ (ਕਲਕੱਤਾ) ਪ੍ਰਿੰ. ਹਰਜਿੰਦਰ ਸਿੰਘ ਰੰਧਾਵਾ, ਹਰਪ੍ਰੀਤ ਕੌਰ, ਡਾ. ਕੁਲਬੀਰ ਸਿੰਘ ਕਾਂਗ, ਡਾ. ਕਰਨਜੀਤ ਸਿੰਘ (ਦਿੱਲੀ), ਡਾ. ਕਿਰਪਾਲ ਸਿੰਘ ਆਜ਼ਾਦ (ਯੂ. ਪੀ.), ਡਾ. ਕੇਸਰ ਸਿੰਘ ਕੇਸਰ, ਖਾਲਿਦ ਹੁਸੈਨ (ਜੰਮੂ), ਗੀਤਾ ਡੋਗਰਾ, ਗਿਆਨ ਸਿੰਘ ਬੱਲ, ਡਾ. ਗੁਰਬਖਸ਼ ਫਰੈਂਕ, ਪ੍ਰੋ. ਗੁਰਦਿਆਲ ਸਿੰਘ, ਗੁਰਚਰਨ ਰਾਮਪੁਰੀ (ਕੈਨੇਡਾ), ਡਾ. ਗੁਰਚਰਨ ਸਿੰਘ ਸਾਕੀ, ਜਗਜੀਤ ਸਿੰਘ ਆਨੰਦ, ਡਾ. ਜਗਤਾਰ ਜਗਮੋਹਨ ਕੌਸ਼ਲ, ਡਾ. ਜਸਵਿੰਦਰ ਸਿੰਘ, ਜਗਦੀਸ਼ ਸਿੰਘ ਵਰਿਆਮ, ਜਸਦੇਵ ਸਿੰਘ ਧਾਲੀਵਾਲ, ਜਗਜੀਤ ਸਿੰਘ ਦਰਦੀ, ਤੇਰਾ ਸਿੰਘ ਚੰਨ, ਡਾ. ਤੇਜਵੰਤ ਸਿੰਘ ਗਿੱਲ, ਤਰਲੋਚਨ ਸਿੰਘ ਪੱਤਰਕਾਰ, ਤਰਲੋਚਨ ਨਾਟਕਕਾਰ, ਡਾ. ਦੀਪਕ ਮਨਮੋਹਨ ਸਿੰਘ, ਨਰਿੰਜਣ ਤਸਨੀਮ, ਪਿਆਰਾ ਸਿੰਘ ਭੋਗਲ, ਭਾਪਾ ਪ੍ਰੀਤਮ ਸਿੰਘ, ਪ੍ਰੋ. ਪ੍ਰੀਤਮ ਸਿੰਘ, ਡਾ. ਪਰਮਿੰਦਰ ਸੋਢੀ (ਜਾਪਾਨ), ਸ਼੍ਰੀਮਤੀ ਪੂਨਮ, ਪਰਦੁਮਨ ਸਿੰਘ ਬੇਦੀ, ਬਰਜਿੰਦਰ ਸਿੰਘ ਹਮਦਰਦ, ਬੀ. ਐੱਸ. ਬੀਰ. 'ਮਹਿਰਮ' ਡਾ. ਬਿਕਰਮ ਸਿੰਘ ਘੁੰਮਣ, ਬਲਵੰਤ ਸਿੰਘ ਰਾਮੂਵਾਲੀਆ, ਭਾਨ ਸਿੰਘ ਭੌਰਾ, ਭੁਪਿੰਦਰ ਸਾਂਬਰ, ਚਰਨ ਸਿੰਘ ਵਿਰਦੀ, ਬਲਦੇਵ ਸਿੰਘ ਸੜਕਨਾਮਾ, ਮੋਹਨ ਭੰਡਾਰੀ, ਡਾ. ਮ. ਲ. ਹਸੀਜਾ, ਮਹਿੰਦਰ ਸਿੰਘ ਦੁਸਾਂਝ, ਪ੍ਰੋ. ਮਹਿੰਦਰ ਸਿੰਘ ਚੀਮਾ, ਡਾ. ਰਘਬੀਰ ਸਿੰਘ ਸਿਰਜਣਾ, ਰਵਿੰਦਰ ਸਿੰਘ ਗਿੱਲ ਅਤੇ ਵਿਜੇ ਚੋਪੜਾ। ਕਾਰਜਕਾਰਨੀ ਅਤੇ ਵਿਸ਼ੇਸ਼ ਨਿਮੰਤ੍ਰਿਤ ਮੈਂਬਰਾਂ ਦੀ ਪਹਿਲੀ ਬੈਠਕ ੨੫ ਦਸੰਬਰ ਨੂੰ ੧੦.੩੦ ਵਜੇ ਸਵੇਰੇ, ਪੰਜਾਬੀ ਭਵਨ ਲੁਧਿਆਣਾ ਵਿਚ ਰੱਖੀ ਗਈ। ਅਵਤਾਰ ਜੌੜਾ ਦੀ ਸੂਚਨਾ ਅਨੁਸਾਰ ਬੈਠਕ ਵਿਚ ੨੮ ਅਪ੍ਰੈਲ ੨੦੦੧ ਨੂੰ ਮੁੱਖ ਮੰਤਰੀ ਪੰਜਾਬ ਨਾਲ ਹੋਈ ਬੈਠਕ ਵਿਚ ਲਏ ਗਏ ਫੈਸਲੇ ਲਾਗੂ ਕਰਾਉਣ ਲਈ ਸੰਘਰਸ਼ ਅਤੇ ਭਵਿੱਖ ਵਿਚਲੇ ਪੰਜਾਬੀ ਭਾਸ਼ਾ ਨੂੰ ਲੈ ਕੇ ਕੀਤੇ ਜਾਣ ਵਾਲੇ ਸੰਘਰਸ਼ ਦੀ ਰੂਪ-ਰੇਖਾ ਬਾਰੇ ਚਰਚਾ ਕੀਤਾ ਜਾਏਗੀ।

## ਸਾਹਿਤ ਅਕਾਦਮੀ ਦਾ ਪੁਰਸਕਾਰ

ਪੰਜਾਬੀ ਦੇ ਪ੍ਰਸਿੱਧ ਕਵੀ ਦੇਵ, ਹਿੰਦੀ ਲੇਖਿਕਾ ਅਲਕਾ ਸਰਾਵਗੀ ਅਤੇ ਪ੍ਰਸਿੱਧ ਅੰਗਰੇਜ਼ੀ ਪੱਤਰਕਾਰ ਤੇ ਲੇਖਕ ਰਾਜ ਮੋਹਨ ਗਾਂਧੀ ਸਮੇਤ ਵੱਖ-ਵੱਖ ਭਾਸ਼ਾਵਾਂ ਦੇ ੨੨ ਸਾਹਿਤਕਾਰਾਂ ਨੂੰ ਸਾਲ ੨੦੦੧ ਦੇ ਸਾਹਿਤ ਅਕਦਾਮੀ ਪੁਰਸਕਾਰ ਲਈ ਚੁਣਿਆ ਗਿਆ ਹੈ। ਸ੍ਰੀ ਦੇਵ ਨੂੰ ਉਨ੍ਹਾਂ ਦੀ ਕਾਵਿ-ਪੁਸਤਕ 'ਸ਼ਬਦਾਂਤ' ਲਈ ਇਹ ਪੁਰਸਕਾਰ ਦਿੱਤਾ ਗਿਆ ਹੈ। ਉਹ ਪਿਛਲੇ ਕਈ ਸਾਲਾਂ ਤੋਂ ਸਵਿਟਜ਼ਰਲੈਂਡ ਰਹਿ ਰਹੇ ਹਨ ਅਤੇ ਕਵੀ ਦੇ ਨਾਲ-ਨਾਲ ਚਿੱਤਰਕਾਰ ਵਜੋਂ ਵੀ ਪ੍ਰਸਿੱਧ ਹਨ। ਉਨ੍ਹਾਂ ਦੀਆਂ ਕੁਝ ਚਰਚਿਤ ਪੁਸਤਕਾਂ ਵਿਚ 'ਮੇਰੇ ਦਿਨ ਦਾ ਸੂਰਜ' (੧੯੬੯), 'ਵਿਦਰੋਹ' (੧੯੭੦), 'ਦੂਸਰੇ ਕਿਨਾਰੇ ਦੀ ਤਲਾਸ਼' (੧੯੭੮), 'ਮਤਾਬੀ ਮਿੱਟੀ' (੧੯੮੩) ਸ਼ਾਮਲ ਹਨ। ਉਨ੍ਹਾਂ ਦੀਆਂ ਸਮੁੱਚੀਆਂ ਕਾਵਿ ਰਚਨਾਵਾਂ ਨਵੀਂ ਛਪੀ ਪੁਸਤਕ 'ਹੁਣ ਤੋਂ ਪਹਿਲਾਂ' ਵਿਚ ਸੰਕਲਿਤ ਹਨ।

ਸਵਰਗੀ ਕਸ਼ਮੀਰੀ ਕਵੀ ਮੋਹਿਦੁਦੀਨ ਗੌਹਰ ਨੂੰ ਉਨ੍ਹਾਂ ਦੇ ਕਾਵਿ-ਸੰਗ੍ਰਹਿ 'ਰੇਖੇ' ਲਈ ਇਹ ਪੁਰਸਕਾਰ ਦੇਣ ਦਾ ਫੈਸਲਾ ਕੀਤਾ ਗਿਆ ਹੈ। ਸਰਾਵਗੀ ਨੂੰ ਇਹ ਪੁਰਸਕਾਰ ਉਨ੍ਹਾਂ ਦੇ ਨਾਵਲ 'ਕਲੀ ਕਥਾ ਵਾਇਆ ਬਾਈਪਾਸ' ਲਈ ਦਿੱਤਾ ਗਿਆ ਹੈ। ਇਹ ਨਾਵਲ ਪਿਛਲੇ ਕੁਝ ਸਾਲਾਂ ਤੋਂ ਹਿੰਦੀ ਸਾਹਿਤ ਜਗਤ ਵਿਚ ਕਾਫੀ ਚਰਚਾ ਵਿਚ ਹੈ। ਸ੍ਰੀ ਰਾਜ ਮੋਹਨ ਗਾਂਧੀ ਨੂੰ ਉਨ੍ਹਾਂ ਦੀ ਪੁਸਤਕ 'ਰਾਜਾ ਜੀ ਏ ਲਾਈਫ' ਲਈ ਇਹ ਪੁਰਸਕਾਰ ਦੇਣ ਦਾ ਫੈਸਲਾ ਕੀਤਾ ਗਿਆ ਹੈ। ਉਰਦੂ ਕਹਾਣੀਕਾਰ ਨਾਇਰ ਮਸੂਦ ਨੂੰ ਉਨ੍ਹਾਂ ਦੀ ਪੁਸਤਕ 'ਤਾਊਸ ਚਮਨ ਕੀ ਮੈਨਾ' ਲਈ ਉਹ ਪੁਰਸਕਾਰ ਦੇਣ ਦਾ ਫੈਸਲਾ ਕੀਤਾ ਗਿਆ।

*—ਹਵਾਲਾ ਪੰਜਾਬੀ ਟ੍ਰਿਬਿਊਨ*

# ਪ੍ਰਤੀਕਿਰਿਆ

'ਵਰਿਆਮ' ਦਸੰਬਰ ਦਾ ਅੰਕ ਮਿਲਿਆ। ਪਿਛਲੇ ਅੰਕ ਤੋਂ ਇਹ ਸੰਪਰਕ ਆਰੰਭ ਹੋਇਆ। ਧੰਨਵਾਦ

ਪੰਜਾਹਵਿਆਂ ਤੋਂ ਨਾਮਧਾਰੀ ਸੰਪਰਕ ਮਿਲਿਆ ਜਦ ਸ੍. ਨਾਹਰ ਸਿੰਘ ਲਿਖਤ 'ਨਾਮਧਾਰੀ ਇਤਿਹਾਸ' ਦਾ ਹਿੰਦੀ ਅਨੁਵਾਦ ਕਰਨ ਦਾ ਅਵਸਰ ਮਿਲਿਆ। ਕਿਸੇ ਮਨਿਸਟਰੀ ਨਾਲ ਜੁੜੇ ਸ. ਸੁੱਚਾ ਸਿੰਘ ਅਤੇ ਸ. ਨਾਹਰ ਸਿੰਘ ਕਿੰਨੇ ਤਤਪਰ ਹੋ ਕੇ ਇਸ ਅਨੁਵਾਦ ਕਿਰਿਆ ਨੂੰ ਵਾਚਦੇ ਸਨ—ਕੁਝ ਯਾਦ ਆਉਂਦਾ ਹੈ। ਇਸ ਤੋਂ ਮਗਰੋਂ ਨਾਮਧਾਰੀ ਦਰਬਾਰ ਅਤੇ ਸੰਗਤਾਂ ਵਲੋਂ ਸਾਹਿਤਕ ਤੇ ਹੋਰ ਸਹਿਜ-ਸਰਗਰਮੀਆਂ ਵਿਚ ਮਿਲਵਰਤਨ ਅਤੇ ਨਿੱਘ ਮਿਲਦੇ ਰਹੇ, ਪੰਜਾਬ ਅਤੇ ਦੇਸ਼ ਤੋਂ ਦੂਰ ਹੋਣ ਦੇ ਬਾਵਜੂਦ, ਦਿਸਦੇ ਰਹੇ ਹਨ।

ਕਦੇ ਮੌਕਾ ਮਿਲਿਆ ਤਾਂ ਸਿੱਖ ਸਮਾਜ ਦੀ ਮੁਖ ਧਾਰਾ ਦੀ ਸਰਦਾਰੀ ਵਲੋਂ ਨਾਮਧਾਰੀ ਸੰਪ੍ਰਦਾਇ ਪ੍ਰਤੀ ਉਦਾਸੀਨਤਾ ਬਾਰੇ ਵੀ ਲਿਖਾਂਗਾ ਹਾਲਾਂਕਿ ਇਸ ਵਿਸ਼ੇ ਉੱਪਰ ਕਲਮੀ-ਛੋਹਾਂ ਕੁਝ ਵਾਰ ਲਾ ਚੁੱਕਾ ਹਾਂ। ਖ਼ੈਰ!

*—ਕਿਰਪਾਲ ਸਿੰਘ ਆਜ਼ਾਦ, ਗਾਜ਼ੀਆਬਾਦ*

ਆਪ ਜੀ ਦੀ ਅਦੁੱਤੀ ਸੌਗਾਤ 'ਵਰਿਆਮ' ਦਾ ਮਈ-ਜੂਨ ੨੦੦੧ ਦਾ ਸਿਲਵਰ ਜੁਬਲੀ ਅੰਕ ਸਰਬ-ਸ਼ਕਤੀ ਮਾਨ ਸਿੰਘ ਜੀ ਤੋਂ ਲੈ ਕੇ ਦੇਖਿਆ ਪੜ੍ਹਿਆ ਤੇ ਘੋਖਿਆ। ਇਹ ਵਾਸਤਵ ਵਿੱਚ ਇਕ ਬਹੁ-ਮੁਲੀ ਬੇ-ਮਿਸਾਲ ਕਿਰਤ ਹੈ। ਜਿਹੜੀ ਤੁਸੀਂ ਪੰਜਾਬੀ ਜਗਤ ਤੇ ਸਾਹਿਤ ਨੂੰ ਪ੍ਰਧਾਨ ਕੀਤੀ ਹੈ ਆਪ ਧੰਨਤਾ ਦੇ ਪਾਤਰ ਹੋ।

ਵਰਿਆਮ ਮਈ-ਜੂਨ ੨੦੦੧ ਦਾ ਸਿਲਵਰ ਜੁਬਲੀ ਅੰਕ, ਇਕ ਉਸ ਸਾਹਿਤਕ ਬਗੀਚੀ ਵਾਂਗੋਂ ਹੈ ਜਿਸ ਵਿੱਚ ਫੁੱਲ ਅਤੇ ਫਲ ਦੋਨਾਂ ਕਿਸਮ ਦੇ ਨਮੂਨੇ ਬਾਖੂਬੀ ਪ੍ਰਸਤੁਤ ਕੀਤੇ ਗਏ ਹਨ। ਫੁੱਲਾਂ ਦੀਆਂ ਵੱਖਰੀਆਂ-ਵੱਖਰੀਆਂ ਵੰਨਗੀਆਂ, ਵੱਖਰੇ-ਵੱਖਰੇ ਗੂੜੇ ਤੇ ਅੱਧ-ਗੂੜੇ ਆਭ੍ਹਾ ਵਾਲੇ ਰੰਗਾਂ, ਵਧੀਆ-ਵਧੀਆ ਸੁਗੰਧੀਆਂ ਤੇ ਭਿੰਨੀ-ਭਿੰਨੀ ਖ਼ੁਸ਼ਬੂਆਂ ਵਾਲੇ ਖਿੜੇ, ਅੱਧ ਖਿੜੇ ਗੁੰਚੇ ਰਾਹ ਜਾਂਦੇ ਪਾਂਧੀਆਂ ਨੂੰ ਆਪਣੇ ਵੱਲ ਖਿਚਦੇ ਹਨ। ਗੋਰੇ-ਚਿੱਟੇ, ਗੁਲਾਬੀ ਤੇ ਹੋਰ ਕਈ ਤਰ੍ਹਾਂ ਦੇ ਖੱਟੇ ਮਿੱਠੇ, ਤੁਰਸ਼ੀ ਰਸਾਂ ਨਾਲ ਭਰੇ ਭਿੰਨ-ਭਿੰਨ ਆਕਾਰਾਂ ਦੇ ਫਲ ਆਪਣੀ ਸੋਭਾ ਆਪਣੇ ਆਪ ਵਿੱਚ ਹੀ ਸਮੋਏ ਬੈਠੇ ਹਨ। ਇਹ ਆਪਣੇ ਪਾਠਕਾਂ ਨੂੰ ਅਤੇ ਆਸ਼ਕਾਂ ਨੂੰ ਆਪਣਾ ਸੁਆਦ ਚਖਾਉਣ ਲਈ ਉਤਾਵਲੇ ਹੋ ਰਹੇ ਹਨ।

ਇਸ ਅਦੁੱਤੀ ਅਦਬੀ ਸੁਗਾਤ ਵਿੱਚੋਂ ਪਾਠਕਾਂ ਨੂੰ ਹਰ ਪ੍ਰਕਾਰ ਦੇ ਸਾਹਿਤਕ ਨਮੂਨੇ ਉਨ੍ਹਾਂ ਦੀ ਆਪਣੀ ਰੁਚੀ ਅਨੁਸਾਰ ਉਪਲਬੱਧ ਹਨ। ਇਸ ਵਿਚੋਂ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਦੇ ਵਿਦਵਾਨਾਂ ਵਿਆਖਿਆਕਾਰ, ਕਥਾਕਾਰ, ਬੁੱਧੀਜੀਵੀ ਅਤੇ ਉੱਚ-ਕੋਟੀ ਦੇ ਲਿਖਾਰੀਆਂ ਤੇ ਕਵੀਆਂ ਦਾ ਯੋਗਦਾਨ ਪ੍ਰਤੱਖ ਦ੍ਰਿਸ਼ਟੀਮਾਨ ਹੈ। ਇਨਾਂ ਮਹਾਨ ਵਿਅਕਤੀਆਂ ਦੀਆਂ ਰਚਨਾਵਾਂ ਨੇ ਇਸ ਅੰਕ ਨੂੰ ਇਕ ਬਹੁ-ਮੁਲੀ ਅਤੇ ਵਿਸ਼ਵ-ਵਿਆਪੀ ਸੌਗਾਤ ਦਾ ਰੂਪ ਪ੍ਰਦਾਨ ਕਰ ਦਿਤਾ ਹੈ। ਹਰ ਪੱਧਰ ਦਾ ਪਾਠਕ ਇਸ ਦੀਆਂ ਰਚਨਾਵਾਂ ਨੂੰ ਮਾਨਣ ਦੇ ਸਮੱਰਥ ਹੈ, ਕਿਉਂਕਿ ਇਹ ਅੰਕ ਜੀਵਨ ਦੇ ਤਕਰੀਬਨ ਹਰ ਪਹਿਲੂ ਤੇ ਰੋਸ਼ਨੀ ਪਾਉਂਦਾ ਹੋਇਆ ਜੀਵਨ ਜਾਚ ਦੀ ਸੇਧ ਪ੍ਰਸਤੁਤ ਕਰਦਾ ਹੈ।

ਇਸ ਅੰਕ ਵਿੱਚ ਤਸਵੀਰਾਂ ਦਾ ਬਹੁਤ ਮਹਤੱਵ ਹੈ। ਇਨ੍ਹਾਂ ਦੀ ਜੜ੍ਹਤ ੨੫ ਸਾਲਾਂ ਦੇ ਸਫ਼ਰ ਦੀ ਕਹਾਣੀ ਮੂੰਹੋਂ ਬੋਲ ਕੇ ਪਾਠਕਾਂ ਨੂੰ ਮੁਖਾਤਬ ਕਰਦੀ ਹੈ ਅਤੇ ਇਸ ਸਮੇਂ ਦਾ ਇਤਿਹਾਸ ਸੰਖੇਪ ਵਿੱਚ ਪੇਸ਼ ਕਰਦੀਆਂ ਹਨ। ਇਹ ਰੰਗ-ਬਿਰੰਗੇ ਵੱਖਰੇ-ਵੱਖਰੇ ਸਮੇਂ ਦੇ ਚਿੱਤਰ ਵੱਖਰੇ-ਵੱਖਰੇ ਸਥਾਨਾਂ ਤੇ ਚਮਕਦੇ ਮੋਤੀਆਂ ਵਾਂਗੋਂ ਜੜੇ ਸਮੇਂ ਦੀ ਗੱਡੀ ਅਤੇ ਉਸ ਦੇ ਉਤਰਾ ਚੜ੍ਹਾ ਨੂੰ ਭਲੀ ਭਾਂਤੀ ਦਰਸਾਉਂਦੇ ਹੋਏ ਪਾਠਕਾਂ ਦਾ ਧਿਆਨ ਮੱਲੋ-ਜੋਰੀ ਆਪਣੇ ਵੱਲ ਅਕਰਸ਼ਿਤ ਕਰਦੇ ਹਨ।

ਇਸ ਅੰਕ ਨੂੰ ਪਾਠਕਾਂ ਤਾਈ ਪਹੁੰਚਾਉਣ ਦੀ ਸੰਪਾਦਕ, ਛਾਪਕ, ਪ੍ਰਕਾਸ਼ਕ ਆਦਿ ਦੀ ਲਗਨ, ਈਮਾਨਦਾਰੀ ਅਤੇ ਮਸ਼ੱਕਤ ਵਰਗੇ ਗੁਣ ਇਸ ਅੰਕ ਦੇ ਆਕਾਰ ਤੇ ਮਸੌਦੇ ਤੋਂ ਡੁਲ੍ਹ ਡੁਲ ਪੈਂਦੇ ਹਨ ਅਤੇ ਇਹ ਸਭ ਧੰਨਤਾ ਦੇ ਪਾਤਰ ਹਨ।

ਮੇਰਾ ਪੂਰਾ ਵਿਸ਼ਵਾਸ ਹੈ ਕਿ ਪਾਠਕ ਇਸ ਅੰਕ ਦਾ ਯੋਗ ਸਤਿਕਾਰ ਕਰਨਗੇ ਅਤੇ ਇਸਦਾ ਸਹੀ ਮੁਲ ਪਾਉਂਦਿਆਂ ਹੋਇਆ ਇਸ ਨੂੰ ਜੀ ਆਇਆਂ ਕਹਿਣਗੇ। ਇਸ ਦੀ ਪੰਜਾਬੀ ਜਗਤ ਵਿੱਚ ਚੜ੍ਹਦੀ ਕਲਾ ਅਤੇ ਉੱਚੀ ਤੋਂ ਉੱਚੀ ਸਾਹਿਤਕ ਚੋਟੀ ਨੂੰ ਛੋਹਣ ਦੀ ਕਸੁਮਤਾ ਲਈ ਮੇਰੀਆਂ ਸ਼ੁਭ ਕਾਮਨਾਵਾਂ ਇਸ ਦੇ ਨਾਲ ਸੰਬੰਧਿਤ ਹਨ। ਪਾਠਕ ਅਤੇ ਲਿਖਾਰੀ ਜਨ ਇਸ ਅੰਕ ਨੂੰ ਜ਼ਰੂਰ ਆਪਣੀ ਪੁਸਤਕਾਲਿਆ ਦੀ ਸਦਾ ਕਾਇਮ ਰਹਿਣ ਵਾਲੀ ਸੌਗਾਤ ਬਣਾ ਕੇ ਰਖਣਗੇ।

*—ਜੋਗਿੰਦਰ ਸਿੰਘ ਬੇਦੀ ਐਮ. ਏ.*
*11Z-93 ਚੌਖੰਡੀ ਐਕਸਟੈਨਸ਼ਨ,*
*ਨਵੀਂ ਦਿੱਲੀ-੧੮*

